# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁੱਧ ਛਪਾਈ ਬਾਰੇ

## ਪੰਥ ਦੇ ਵਿਚਾਰਨਯੋਗ ਮਸਲੇ ਅਤੇ ਸਮਾਧਾਨ



ਗਿ: ਜਗਤਾਰ ਸਿੰਘ ਜਾਚਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁੱਧ ਛਪਾਈ ਬਾਰੇ ਪੰਥ ਦੇ ਵਿਚਾਰਨਯੋਗ ਮਸਲੇ ਅਤੇ ਸਮਾਧਾਨ

**–ਗਿ: ਜਗਤਾਰ ਸਿੰਘ ਜਾਚਕ**
ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ

ਗੁਰੂ ਕਾਲ ਸਮੇਤ ੧੭ਵੀਂ ਤੇ ੧੮ਵੀਂ ਸਦੀ ਦੀਆਂ ਪ੍ਰਾਪਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਾਚੀਨ ਹੱਥ–ਲਿਖਤੀ ਬੀੜਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਸੰਨ ੧੯੫੨ ਵਿੱਚ ਛਾਪੀ ਪਾਵਨ ਬੀੜ, ਗੁਰਬਾਣੀ ਵਿਆਕਰਣ ਅਤੇ ਕਾਵਿਕ ਤੋਲ ਦੀ ਦ੍ਰਿਸ਼ਟੀ ਤੋਂ ਸ਼੍ਰੋਮਣੀ ਕਮੇਟੀ ਦੁਆਰਾ ਛਾਪੀ ਜਾ ਰਹੀ ਮਜੂਦਾ ਪ੍ਰਚਲਿਤ ਬੀੜ, ਸ਼੍ਰੋਮਣੀ ਕਮੇਟੀ ਦੁਆਰਾ ਸਿੰਘ ਸਾਹਿਬਾਨ ਦੀ ਅਗਵਾਈ ਵਿੱਚ ਪਾਠ–ਭੇਦਾਂ ਦੇ ਨਿਪਟਾਰੇ ਲਈ ਕਰਵਾਏ ਖੋਜ ਕਾਰਜਾਂ ਦੀਆਂ ਜਨਵਰੀ ਸੰਨ ੧੯੭੭ ਤੇ ਸੰਨ ੨੦੦੨ ਦੀਆਂ ਰੀਪੋਰਟਾਂ, ਦਮਦਮੀ ਟਕਸਾਲ ਦੇ ਨਾਂ ਹੇਠ ਛਾਪੀਆਂ ਜਾ ਰਹੀਆਂ ਸੰਥਾ ਪੋਥੀਆਂ, ਸਟੀਕ ਤੇ ਗੁਟਕੇ ਆਦਿਕ ਅਤੇ ਸਿੱਖ ਬੁੱਕ ਕਲੱਬ ਅਮਰੀਕਾ ਦੀ ਐਪ ਰਾਹੀਂ ਪ੍ਰਾਪਤ ਹੋ ਰਹੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਾਬਕਾ ਤੇ ਮਰਹੂਮ ਜਥੇਦਾਰ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਅਤੇ ਭਾਈ ਜੋਗਿੰਦਰ ਸਿੰਘ ਤਲਵਾੜਾ ਦੀ ੫੦ ਸਾਲਾ ਸਾਂਝੀ ਖੋਜ ’ਤੇ ਅਧਾਰਿਤ ਪਾਵਨ ਬੀੜ ਦੇ ਖਰੜੇ ਨੂੰ ਗੰਭੀਰਤਾ ਸਹਿਤ ਵਿਚਾਰਿਆਂ, ਜੋ ਹੁਣ ਸਭ ਤੋਂ ਪਹਿਲਾ, ਵੱਡਾ ਤੇ ਪਚੀਦਾ ਮਸਲਾ ਉਭਰਦਾ ਹੈ, ਉਹ ਹੈ ੫੦੦੦ ਦੇ ਲਗਭਗ ਲਫ਼ਜ਼ੀ, ਪਦ–ਛੇਦਕ, ਸਮਾਸੀ ਅਤੇ ਵਧੇਰੇ ਕਰਕੇ ਲਗਮਾਤ੍ਰੀ ਪਾਠ–ਭੇਦਾਂ ਦਾ।

ਜਥੇਦਾਰ ਵੇਦਾਂਤੀ ਜੀ ਦੇ ਸਹਿਯੋਗ ਨਾਲ ਸਤੰਬਰ ਸੰਨ ੧੯੯੧ ਵਿੱਚ ਲਿਖੀ ਪੁਸਤਕ ‘ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ–ਭਾਗ ੧’ ਦੀ ਦੂਜੀ ਐਡੀਸ਼ਨ (੧੯੯੬) ਦੇ ਪੰਨਾ ੧੬ ’ਤੇ ਭਾਈ ਤਲਵਾੜਾ ਜੀ ਲਿਖਦੇ ਹਨ : “ਸ਼੍ਰੋ: ਗੁ: ਪ੍ਰ: ਕਮੇਟੀ ਰਾਹੀਂ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਬੀੜਾਂ/ਸੈਂਚੀਆਂ ਅਤੇ ਵਪਾਰੀ–ਪ੍ਰਕਾਸ਼ਕਾਂ ਦੁਆਰਾ

ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਬੀੜਾਂ/ਸੈਂਚੀਆਂ ਵਿੱਚ ਅੱਖਰਾਂ ਅਤੇ ਲਗਾਂਮਾਤ੍ਰਾਂ ਦੇ ਹਜ਼ਾਰਾਂ ਦੀ ਗਿਣਤੀ ਵਿੱਚ ਫ਼ਰਕ ਦੇਖਣ ਵਿੱਚ ਆ ਰਹੇ ਹਨ। ਇਹ ਸਥਿਤੀ ਚਿੰਤਾ-ਜਨਕ ਹੈ ਅਤੇ ਸਿੱਖ ਸੰਗਤਾਂ ਦੀ ਜ਼ੋਰਦਾਰ ਮੰਗ ਹੈ ਕਿ ਇਸ ਪਾਸੇ ਜ਼ਿਮੇਂਵਾਰ ਸਿੱਖ ਸੰਸਥਾਵਾਂ ਵੱਲੋਂ ਵਿਸ਼ੇਸ਼ ਧਿਆਨ ਦਿੱਤਾ ਜਾਵੇ।'' ਗੁਰਬਾਣੀ ਦੀ ਉਚਾਰਣਕ ਤੇ ਪਦ-ਛੇਦਕ ਸਮਸਿਆ ਨੂੰ ਧਿਆਨ ਵਿੱਚ ਰੱਖ ਕੇ ਉਹ'ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ- ਭਾਗ ਦੂਜਾ, ਪੰ. ੯੪ 'ਤੇ ਲਿਖਦੇ ਹਨ : ''ਜਿਹੜੇ ਗੁਰਬਾਣੀ ਦੇ ਸ਼ਬਦ-ਜੋੜਾਂ ਬਾਰੇ ਵਿਚਾਰ ਦਾ ਵਖੇਵਾਂ ਹੈ, ਅਜਿਹੇ ਸ਼ਬਦ ਸਮੱਗਰ ਗੁਰਬਾਣੀ ਵਿੱਚ ੫੦੦ ਤੋਂ ਵਧ ਨਹੀਂ, ਇਨ੍ਹਾਂ ਦੇ ਦਰੁਸਤ ਸ਼ਬਦ-ਜੋੜਾਂ ਬਾਰੇ ਗੁਰਮੱਤੀ ਵਿਦਵਾਨ ਮੰਡਲੀ ਦੇ ਪਰਸਪਰ ਵਿਚਾਰ-ਵਟਾਂਦਰੇ ਮਗਰੋਂ ਪੰਥਕ ਤੌਰ 'ਤੇ ਨਿਰਣਾ ਲਏ ਜਾਣ ਦੀ ਲੋੜ ਹੈ।''

ਪਾਵਨ ਬੀੜਾਂ ਦੇ ਪਾਠ-ਭੇਦਾਂ ਦੀ ਹੋਂਦ ਤੇ ਸੁਧਾਈ ਦੀ ਜ਼ਰੂਰਤ ਪੱਖੋਂ ਪ੍ਰਸਿੱਧ ਇਤਿਹਾਸਕਾਰ ਸ੍ਰ. ਕ੍ਰਿਪਾਲ ਸਿੰਘ ਦੀ ਪੁਸਤਕ 'ਪੰਥਕ ਮਤੇ' ਮੁਤਾਬਿਕ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦਾ ਸੰਨ ੧੯੫੨ ਵਾਲਾ ਉਹ ਮਤਾ ਵੀ ਬੜਾ ਮਹਤਵ ਪੂਰਨ ਹੈ, ਜਿਸ ਦੁਆਰਾ ਪਾਵਨ ਬੀੜਾਂ ਦੇ ਪ੍ਰਕਾਸ਼ਕ ਦੁਕਾਨਦਾਰਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਉਹ ਅੱਗੇ ਤੋਂ ਪਾਠ ਦੀ ਲਿਖਤ ਇਸ ਮਤੇ ਅਨੁਸਾਰ ਸੋਧਾਂ ਕਰਕੇ ਬੀੜਾਂ ਛਾਪਣ। ਸ਼੍ਰੋਮਣੀ ਕਮੇਟੀ ਵੱਲੋਂ ਜਨਵਰੀ ੧੯੭੭ ਵਿੱਚ ਵੱਖ ਵੱਖ ਬੀੜਾਂ ਦੇ ਵੇਰਵੇ ਸਹਿਤ ੪੭੯੪ 'ਪਾਠ-ਭੇਦਾਂ ਦੀ ਸੂਚੀ' ਪ੍ਰਕਾਸ਼ਤ ਹੋਈ ਸੀ। ਇਸ ਖੋਜ ਪੁਸਤਕ ਦਾ ਨਾਂ ਹੈ ''ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ ਪੋਥੀਆਂ ਅਤੇ ਪੁਰਾਤਨ ਹੱਥ-ਲਿਖਤਾਂ ਦੇ ਪਰਸਪਰ ਪਾਠ-ਭੇਦਾਂ ਦੀ ਸੂਚੀ''। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਤਤਕਾਲੀ ਹੈਡ-ਗ੍ਰੰਥੀ ਸਿੰਘ ਸਾਹਿਬ ਗਿ. ਕ੍ਰਿਪਾਲ ਸਿੰਘ ਜੀ ਨੇ ਉਸ ਦੀ ਭੂਮਿਕਾ ਵਿੱਚ ਲਿਖਿਆ ਹੈ :

''ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਤੀ ਉਕਾਈਆਂ ਜੋ ਲਿਖਾਰੀਆਂ ਜਾਂ ਛਾਪੇ ਵਾਲਿਆਂ ਦੀ ਅਨਗਹਿਲੀ ਕਾਰਨ ਆ ਗਈਆਂ ਹਨ, ਦੀ ਪਰਖ-ਪੜਤਾਲ ਕੀਤੀ ਜਾਣੀ ਅਤਿ ਜ਼ਰੂਰੂ ਭਾਸਦੀ ਹੈ। ਗੁਰੂ ਕਰਤਾਰ ਤਾਂ ਅਭੁੱਲ ਹੈ, ਪਰ ਲਿਖਾਰੀਆਂ ਕੋਲੋਂ ਏਡੇ ਵੱਡੇ ਅਕਾਰ ਦੇ ਗ੍ਰੰਥ ਦਾ ਉਤਾਰਾ ਕਰਨ ਵਿੱਚ ਉਕਾਈਆਂ ਜ਼ਰੂਰ ਰਹੀਆਂ ਹਨ ਤੇ ਸੋਧ-ਸੁਧਾਈ ਅਜਿਹੀਆਂ ਉਕਾਈਆਂ ਦੀ ਹੀ ਲੁੜੀਂਦੀ ਹੈ''। {ਪਾਠ-ਭੇਦ ਸੂਚੀ-ਭੂਮਿਕਾ ਪੰਨਾ (ਸ)}

ਜਿਵੇਂ ਛਾਪੇ ਦੀ ਪਾਵਨ ਬੀੜ ਦਾ ਵਾਕ ਹੈ : ਦਹ ਦਿਸ ਬੂਡੀ ਪਵਨੁ ਝੁਲਾਵੈ ; ਡੋਰਿ ਰਹੀ ਲਿਵ ਲਾਈ ॥ {ਪੰ. ੩੩੩} ਇਸ ਵਾਕ ਦੁਆਰਾ ਭਗਤ ਕਬੀਰ ਸਾਹਿਬ

ਜੀ ਨੇ ਗੁੱਡੀ (ਗੁਡੀ, ਪਤੰਗ), ਡੋਰ ਤੇ ਹਵਾ ਦੇ ਰੂਪਕ ਅਲੰਕਾਰ ਦੁਆਰਾ ਸਮਝਾਇਆ ਹੈ ਕਿ ਜਿਵੇਂ ਕੋਈ ਵਿਅਕਤੀ ਡੋਰ ਦੇ ਸਹਾਰੇ ਅਕਾਸ਼ 'ਤੇ ਗੁੱਡੀ ਚੜ੍ਹਾਉਂਦਾ ਹੈ ਅਤੇ ਹਵਾ (ਪਵਨੁ) ਗੁੱਡੀ ਨੂੰ ਦਸਾਂ ਦਿਸ਼ਾਵਾਂ ਵਿੱਚ ਝੂਲਾਰਦੀ (ਉਡਾਉਂਦੀ) ਹੈ। ਪ੍ਰੰਤੂ, ਗੁੱਡੀ ਉਡਾਉਣ ਵਾਲੇ ਦੀ ਸੁਰਤ ਦੀ ਡੋਰ (ਲਿਵ) ਗੁੱਡੀ ਵਿਚ ਲੱਗੀ ਰਹਿੰਦੀ ਹੈ, ਜਿਸ ਕਰਕੇ ਹਵਾ ਦੇ ਧੱਕਿਆਂ ਕਾਰਣ ਉਹ ਡਿੱਗਦੀ ਨਹੀਂ। ਤਿਵੇਂ ਹੀ ਦੁਨਿਆਵੀ ਕੰਮ-ਕਾਰ ਰੂਪ ਮਾਇਕ ਹਵਾ ਸਾਡੀ ਦੇਹ ਰੂਪ ਗੁੱਡੀ ਨੂੰ ਭਾਵੇਂ ਇਧਰ ਉਧਰ ਦੜੌਂਦੀ ਹੈ। ਭਾਵ, ਸਰੀਰ ਕਰਕੇ ਕੰਮ-ਕਾਰ ਲਈ ਭਾਵੇਂ ਸਾਨੂੰ ਕਈ ਪਾਸੀਂ ਦੌੜ-ਭੱਜ ਕਰਨੀ ਪੈਂਦੀ ਹੈ, ਪਰ ਸਾਡੀ ਬਿਰਤੀ ਦੀ ਡੋਰੀ ਰੱਬੀ-ਯਾਦ ਵਿੱਚ ਲੱਗੀ ਹੋਣ ਕਰਕੇ ਮਾਇਆ ਸਾਨੂੰ ਪ੍ਰਭਾਵਤ ਨਹੀਂ ਕਰਦੀ।

ਭਗਤ ਬਾਬਾ ਨਾਮਦੇਵ ਜੀ ਨੇ ਵੀ 'ਮਨੁ ਰਾਮ ਨਾਮਾ ਬੇਧੀਅਲੇ॥' (ਹੱਥ ਕਾਰ ਵੱਲ ਤੇ ਦਿਲ ਕਰਤਾਰ ਵੱਲ) ਦੀ ਗੱਲ ਸਮਝਾਉਣ ਲਈ ਮਹਾਂਰਾਸ਼ਟਰ ਦੀ ਮਰਹਟੀ ਭਾਸ਼ਾ ਵਿੱਚ ਵੀ ਉਦਾਹਰਣ ਵਜੋਂ ਉਪਰੋਕਤ ਅਲੰਕਾਰ ਹੀ ਵਰਤਿਆ ਹੈ। ਜਿਵੇਂ :

ਆਨੀਲੇ ਕਾਗਦੁ, ਕਾਟੀਲੇ ਗੂਡੀ ; ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ; ਚੀਤੁ ਸੁ ਡੋਰੀ ਰਾਖੀਅਲੇ ॥ {ਪੰ. ੯੭੨}

ਸੋ ਅਸਲੀਅਤ ਇਹ ਹੈ ਕਿ ਜਿਵੇਂ ਬਾਬਾ ਨਾਮਦੇਵ ਜੀ ਨੇ ਸਪਸ਼ਟ ਤੌਰ 'ਤੇ ਹੇਂਦਵੀ ਲਫ਼ਜ਼ 'ਗੂਡੀ' ਵਰਤਿਆ ਹੈ, ਤਿਵੇਂ ਹੀ ਕਾਂਸ਼ੀ ਨਿਵਾਸੀ ਭਗਤ ਕਬੀਰ ਜੀ ਨੇ ਵੀ ਉਪਰੋਕਤ ਵਾਕ ਵਿੱਚ 'ਗੂਡੀ' ਲਫ਼ਜ਼ ਹੀ ਵਰਤਿਆ ਸੀ। ਪ੍ਰਸੰਗਕ ਤੌਰ 'ਤੇ ਵੀ ਇਹੀ ਸਹੀ ਸੀ। ਪ੍ਰੰਤੂ, ਕਿਸੇ ਲਿਖਾਰੀ ਨੇ ਪੁਰਾਤਨ ਕਾਲ ਦੀ ਗੋਲਾਕਾਰ ਲਿਖਾਈ ਦੇ 'ਗ' ਅੱਖਰ ਨੂੰ ਭੁਲੇਖੇ ਨਾਲ 'ਬ' ਸਮਝ ਕੇ 'ਬੂਡੀ' ਲਿਖ ਦਿੱਤਾ। ਹਿੰਦੀ ਵਿੱਚ 'ਬੂਡੀ' ਪਦ ਦਾ ਅਰਥ ਹੈ- ਡੁੱਬੀ ਜਾਂ ਹੇ ਡੁਬੀਏ ! ਜਿਵੇਂ ਗੁਰਵਾਕ ਹੈ : ਬੂਡੀ ! ਘਰੁ ਘਾਲਿਓ; ਗੁਰ ਕੈ ਭਾਇ ਚਲੋ ॥ {ਪੰ. ੬੮੯} ਸੰਬੋਧਕ 'ਬੂਡੀ' ਪਦ ਤੋਂ ਹੀ ਬਹੁਵਚਨ ਕਿਰਿਆ ਬਣੀ ਹੈ – 'ਬੂਡਤ'। ਜਿਵੇਂ : ਬੂਡਤ ਘੋਰ ਅੰਧ ਕੂਪ ਮਹਿ ...॥ {ਪੰ. ੧੨੦੮}

ਸ਼੍ਰੋਮਣੀ ਕਮੇਟੀ ਦੀ 'ਪਾਠ-ਭੇਦ ਸੂਚੀ' ਦੇ ਖੋਜੀ ਵਿਦਵਾਨਾਂ ਨੇ 'ਗੂਡੀ' ਪਦ ਉਪਰੋਕਤ ਸੱਚਾਈ ਨੂੰ ਸਾਬਿਤ ਕਰਨ ਲਈ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਦਰਲੀ ਲਿਖਤ ਪੱਖੋਂ ਸਭ ਤੋਂ ਸ਼ੁਧ ਮੰਨੀ ਗਈ 'ਸਾਰਨ ਕੇ ਵਾਲੀ' ੫ ਨੰ. ਬੀੜ ਤੋਂ ਇਲਾਵਾ ਪੁਸਤਕ ਵਿੱਚ ੧੭ ਹੋਰ ਬੀੜਾਂ ਦਾ ਵੇਰਵਾ ਦਿੱਤਾ ਹੈ, ਜੋ ਉਸ ਵੇਲੇ ਲਾਇਬ੍ਰੇਰੀ ਵਿੱਚ ਮੌਜੂਦ ਸਨ। ਜਿਵੇਂ ਬੀੜ ਨੰ. ੫, ੮/੮, ੧੧/੪੮੯੬, ੨੧/੩੪, ੨੪/੩੬, ੨੯/੭੯, ੩੨/੬੨੮੧, ੩੫/੧੧੬ ਆਦਿ। ਪਾਠ-ਭੇਦ ਸੂਚੀ ਦੇ ਉਸ ਪੰਨੇ

ਉਪਰਲਾ ਹੇਠ ਲਿਖਿਆ ਵਿਸ਼ੇਸ਼ ਨੋਟ ਵੀ ਪੜ੍ਹਨ ਯੋਗ ਹੈ :

ਦਹ ਦਿਸਿ ਬੂਡੀ ਪਵਨੁ ਝੁਲਾਵੈ...॥

ਨੋਟ :- 'ਬੂਡੀ' ਅਸ਼ੁਧ ਪਾਠ ਦਾ ਪਰਚਾਰ, ਅਰਥ ਬੋਧ ਤੋਂ ਅਨਜਾਣ ਤੇ ਖੋਜ-ਪੜਤਾਲ ਤੋਂ ਕੰਨੀ ਕਤਰਾਉਣ ਵਾਲੇ ਸੰਪ੍ਰਦਾਈ ਪਾਠੀਆਂ ਦੀ ਕਿਰਪਾ ਨਾਲ ਬਹੁਤ ਜਾਦੇ ਹੋਇਆ ਹੈ। ਟੀਕਾਕਾਰ ਵਿਦਵਾਨਾਂ ਨੇ ਭੀ ਗ਼ਲਤ ਛਪੇ ਪਾਠ ਦੇ ਅਰਥ ਭਾਵੇਂ 'ਗੁੱਡੀ' ਹੀ ਕਰ ਦਿੱਤੇ ਹਨ। ਪਰ ਸ਼ੁੱਧ ਪਦ ਖੋਜ-ਲੱਭਣ ਦੀ ਖੇਚਲ ਕਦੀ ਵੀ ਕਿਸੇ ਨਹੀਂ ਕੀਤੀ। ਇਸੇ ਕਰਕੇ, ਇਸ ਸਬੰਧ ਵਿਚ ਬਹੁਤੇ ਪੁਰਾਤਨ ਸੰਚਿਆ ਦੇ ਹਵਾਲੇ ਦੇਣੇ ਜ਼ਰੂਰੀ ਸਮਝੇ ਗਏ ਹਨ। {ਸੂਚੀ ਪੰ.੮੯}

ਗਿ. ਹਰਿਬੰਸ ਸਿੰਘ ਜੀ ਪਟਿਆਲਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ ਸਟੀਕ' ਦੀ ਚੌਥੀ ਪੋਥੀ ਦੇ ਪੰਨਾ ੪੭੧ ਦੀ 'ਉਚਾਰਨ ਸੇਧ' ਵਿੱਚ ਲਿਖਦੇ ਹਨ :

੨."ਪੁਰਾਤਨ ਹਥ-ਲਿਖਤੀ ਸਰੂਪਾਂ ਵਿਚ 'ਬੂਡੀ' ਦੀ ਥਾਂ 'ਗੂਡੀ' ਪਾਠ ਮਿਲਦਾ ਹੈ ਜੋ ਪ੍ਰਕਰਣ ਅਨੁਸਾਰ ਠੀਕ ਹੈ। ਪਰ ਇਸ ਨੂੰ ਬਦਲਣ ਦਾ ਅਧਿਕਾਰ ਕਿਸੇ ਇਕ ਵਿਅਕਤੀ ਨੂੰ ਨਹੀਂ ਹੈ। ਲਿਖਾਰੀਆਂ ਜਾਂ ਪ੍ਰੈਸ ਦੀਆਂ ਗ਼ਲਤੀਆਂ ਪੰਥਕ ਪੱਧਰ 'ਤੇ ਸੋਧਣੀਆਂ ਹੀ ਲਾਭਦਾਇਕ ਹੋ ਸਕਦੀਆਂ ਹਨ।" ਪਰ ਇਥੇ ਸੁਆਲ ਖੜਾ ਹੁੰਦਾ ਹੈ ਕਿ ਜੇ ਸਾਡੀ ਸ਼੍ਰੋਮਣੀ ਪੰਥਕ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਪਿਛਲੇ ੭੦ ਸਾਲ ਤੋਂ ਅਜਿਹੇ ਮਹੱਤਵ ਪੂਰਨ ਮਸਲੇ ਪ੍ਰਤੀ ਰਾਜਨੀਤਕ ਆਗੂਆਂ ਦੀ ਪਿਛਲੱਗ ਬਣ ਕੇ ਟਾਲ-ਮਟੋਲਾ ਕਰਦੀ ਆ ਰਹੀ ਹੋਵੇ ਤਾਂ ਸ਼ਰਧਾਲੂ ਗੁਰਸਿੱਖ ਅਤੇ ਗੁਰਬਾਣੀ ਦੀ ਸੋਝੀ ਰੱਖਣ ਵਾਲੇ ਵਿਦਵਾਨ ਸੱਜਣ ਹੋਰ ਕਿਹੜਾ ਰਾਹ ਅਖ਼ਤਿਆਰ ਕਰਨ ?

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰਾਚੀਨ ਸਾਹਿਤ ਖੋਜੀ ਪ੍ਰੋ. ਪਿਆਰਾ ਸਿੰਘ ਪਦਮ ਨੇ ਵੀ 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' (ਸੰਨ ੧੯੭੭) ਨਾਮੀ ਪੁਸਤਕ ਵਿੱਚ ਉਦਾਹਰਣ ਵਜੋਂ ਪਾਠ-ਭੇਦਾਂ ਦੀ ਇੱਕ ਲੰਮੀ ਲਿਸਟ ਦਿੱਤੀ ਹੈ। ਉਨ੍ਹਾਂ ਇਹ ਵੀ ਲਿਖਿਆ ਕਿ "ਪ੍ਰਾਚੀਨ ਬੀੜਾਂ ਦੀ ਉਪਯੋਗਤਾ ਬਾਣੀ ਦੀ ਸੁਧਾਈ ਲਈ ਕਰਨੀ ਯੋਗ ਹੈ ਕਿਉਂਕਿ ਛਾਪੇ ਵਿੱਚ ਬਹੁਤ ਸਾਰੀਆਂ ਉਕਾਈਆਂ ਆ ਰਹੀਆਂ ਹਨ। ਸਿਹਾਰੀ ਔਂਕੜ ਦੀਆਂ (ਵਿਆਕਰਣਿਕ) ਭੁੱਲਾਂ ਤਾਂ ਸੋਚ ਵਿਚਾਰ ਕੇ ਲਭਣ ਵਾਲੀਆਂ ਹਨ, ਉਂਜ ਜੋ ਲਫ਼ਜ਼ੀ ਅਦਲਾ-ਬਦਲੀਆਂ ਹੋਈਆਂ, ਉਹ ਵੀ ਸੋਧ ਦੀਆਂ ਮੁਥਾਜ ਹਨ। ਮਿਸਾਲ ਲਈ ਭੱਟ ਦਾ ਨਾਮ 'ਕਲਜ' ਜਾਂ 'ਕਲਸਹਾਰ' ਸੀ, ਪਰ ਇਕ ਥਾਂ ਲਿਖਾਰੀ ਦੀ ਉਕਾਈ ਨਾਲ 'ਕਲ' ਤੋਂ 'ਟਲ' ਬਣ ਗਿਆ, ਹੁਣ ਇਹ 'ਟਲ' ਹੀ ਚੱਲ ਰਿਹਾ ਹੈ।

(ਜਿਵੇਂ ਪਾਵਨ ਬੀੜ ਦੇ ਪੰਨਾ ੧੩੯੨ ਉੱਤੇ 'ਸਵਈਏ ਮਹਲੇ ਦੂਜੇ ਕੇ' ਦੇ ਸਿਰਲੇਖ ਹੇਠ ਤੁਕਾਂਸ਼ ਹੈ: ਸੁ ਕਹੁ ਟਲ ਗੁਰੁ ਸੇਵੀਐ...॥) ਲੇਕਿਨ ਤਮਾਮ ਪ੍ਰਾਚੀਨ ਬੀੜਾਂ ਵਿੱਚ ('ਟਲ' ਦੀ ਥਾਂ) ਇਹ ਨਾਮ 'ਕਲਜ' ਕਰ ਕੇ ਹੀ ਆਉਂਦਾ ਹੈ।'' {ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਪੰਨਾ ੧੦੮}

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਕਾਰਜਕਾਰੀ ਜਥੇਦਾਰ ਪ੍ਰੋ. ਮਨਜੀਤ ਸਿੰਘ ਦੇ ਆਦੇਸ਼ ਮੁਤਾਬਿਕ ਸ਼੍ਰੋਮਣੀ ਕਮੇਟੀ ਵੱਲੋਂ ਸੰਨ ੧੯੯੬ ਵਿੱਚ ਅਤੇ ਜਥੇਦਾਰ ਭਾਈ ਰਣਜੀਤ ਸਿੰਘ ਜੀ ਦੇ ਆਦੇਸ਼ ਮੁਤਾਬਿਕ ਸੰਨ ੧੯੯੮ ਵਿੱਚ ਸਥਾਪਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' (ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥਾ) ਅਨੁਸਾਰ ਵੀ ਉਪਰੋਕਤ ਸਵਈਏ ਅੰਦਰਲੇ ਭੱਟ ਕਵੀ ਦੇ ਨਾਮ ਵਜੋਂ 'ਟਲ' ਦੀ ਥਾਂ ਸ਼ੁੱਧ ਪਾਠ 'ਕਲ੍ਯ' ਹੀ ਮੰਨਿਆ ਗਿਆ ਹੈ। ਇਸ ਟੀਮ ਵਿੱਚ ਮਰਹੂਮ ਜਥੇਦਾਰ ਗਿ. ਜੋਗਿੰਦਰ ਸਿੰਘ ਵੇਦਾਂਤੀ ਜੀ ਤੇ ਭਾਈ ਜੋਗਿੰਦਰ ਸਿੰਘ 'ਤਲਵਾੜਾ' ਜੀ ਤੋਂ ਇਲਾਵਾ ਹੋਰ ਚਾਰ ਮੈਂਬਰ ਸਨ ਸਤਿਕਾਰਯੋਗ ਟੀਕਾਕਾਰ ਗਿ. ਹਰਿਬੰਸ ਸਿੰਘ ਪਟਿਆਲਾ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਮਰਹੂਮ ਪ੍ਰਿੰਸੀਪਲ ਪ੍ਰਕਾਸ਼ ਸਿੰਘ, ਗੁਰਮਤਿ ਕਾਲਜ ਪਟਿਆਲਾ ਦੇ ਮਰਹੂਮ ਪ੍ਰਿੰਸੀਪਲ ਬਿਕਰਮ ਸਿੰਘ ਤੇ ਗਿ. ਗੁਰਬਚਨ ਸਿੰਘ ਖ਼ਾਲਸਾ ਜੀ ਦੇ ਪੋਤਰੇ ਭਾਈ ਅਵਤਾਰ ਸਿੰਘ ਬੱਧਨੀ ਕਲਾਂ। ਸ਼੍ਰੋਮਣੀ ਕਮੇਟੀ ਨੇ ਇਸ ਟੀਮ ਦੇ ਵਿਸ਼ੇਸ਼ ਸਹਾਇਕ ਲਗਾਏ ਸਨ ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਗਿ. ਭਰਪੂਰ ਸਿੰਘ ਜੀ, ਜੋ ਪ੍ਰਾਚੀਨ ਹੱਥ-ਲਿਖਤੀ ਬੀੜਾਂ ਦੇ ਪਾਠ ਦੀ ਵਿਸ਼ੇਸ਼ ਮੁਹਾਰਤ ਰੱਖਣ ਦੇ ਨਾਲ ਗੁਰਬਾਣੀ ਵਿਆਕਰਣ ਦੇ ਵੀ ਮਾਹਰ ਵਿਦਵਾਨ ਹਨ। ਸਾਡੀ ਖੁਸ਼ਕਿਸਮਤੀ ਹੈ ਕਿ ਉਪਰੋਕਤ ਟੀਮ ਵਿਚੋਂ ਇਹ ਇੱਕ ਖੋਜੀ ਵਿਦਵਾਨ ਅੱਜ ਵੀ ਸਾਡੇ ਵਿੱਚ ਮੌਜੂਦ ਹੈ। ਇਸ ਸਮੇਂ ਉਹ ਕਾਰ-ਸੇਵਾ ਵਾਲੇ ਬਾਬਾ ਸੇਵਾ ਸਿੰਘ ਜੀ ਦੁਆਰਾ ਸ੍ਰੀ ਖਡੂਰ ਸਾਹਿਬ ਵਿਖੇ ਚਲਾਏ ਜਾਂਦੇ ਗੁਰਮਤਿ ਵਿਦਿਆਲੇ ਵਿਖੇ ਗੁਰਬਾਣੀ ਦੀ ਸੰਥਿਆ ਦੇ ਰਿਹਾ ਹੈ।

ਇਸ ਕਮੇਟੀ ਨੇ ਵੀ ਜਥੇਦਾਰ ਵੇਦਾਂਤੀ ਜੀ ਦੀ ਅਗਵਾਈ ਵਿੱਚ ਪਾਵਨ ਬੀੜ ਦੇ ੧੧੦੬ ਪੰਨਿਆ ਤਕ ਦੀ ਪਾਠ-ਭੇਦਾਂ ਬਾਰੇ ਆਪਣੇ ਕੀਮਤੀ ਸੁਝਾਵਾਂ ਸਹਿਤ ਅੰਤ੍ਰਿਮ ਰੀਪੋਰਟ ਸ਼੍ਰੋਮਣੀ ਕਮੇਟੀ ਨੂੰ ਸੌਂਪੀ ਸੀ। ਸ਼ੁਕਰ ਹੈ ਅਕਾਲ ਪੁਰਖ ਜੀ ਦਾ ਕਿ ਇਸ ਕਮੇਟੀ ਦੇ ਚੇਅਰਮੈਨ ਜਥੇਦਾਰ ਵੇਦਾਂਤੀ ਜੀ ਦੀ ਬਦੌਲਤ ਉਸ ਦੀ ਇਕ ਕਾਪੀ ਸਾਡੇ ਪਾਸ ਵੀ ਮੌਜੂਦ ਹੈ। ਉਸ ਵਿੱਚ ਸਪੱਸ਼ਟ ਲਿਖਿਆ ਹੈ ਕਿ ਪੁਰਾਤਨ ਹੱਥ ਲਿਖਤੀ ਬੀੜਾਂ ਦੀ ਗੱਲ ਤਾਂ ਦੂਰ, ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ਲੜੀਦਾਰ ਤੇ ਪਦ-ਛੇਦ

ਪਾਵਨ ਬੀੜਾਂ, ਸ਼ਬਦਾਰਥ ਤੇ ਸੰਥਾ ਸੈਂਚੀਆਂ ਅਤੇ ਗੁਟਕਿਆਂ ਦੀਆਂ ਐਡੀਸ਼ਨਾਂ ਵਿੱਚ ਵੀ ਸਿਰਲੇਖਾਂ, ਅਖਰਾਂ, ਲਗ-ਮਾਤ੍ਰਾਂ ਅਤੇ ਸ਼ਬਦਾਂ ਦੇ ਜੋੜ-ਅੰਕਾਂ ਤੇ ਪੈਰ ਚਿੰਨ੍ਹਾਂ ਵਿੱਚ ਪਰਸਪਰ ਭੇਦ ਹਨ। ਇਸ ਖੋਜ ਕਾਰਜ ਦੇ ਦਰਜਨ ਤੋਂ ਵਧੇਰੇ ਰਜਿਸਟਰ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ' ਦਾ ਸ਼ਿੰਗਾਰ ਬਣੇ ਪਏ ਹਨ। ਖੋਜੀ ਸੱਜਣਾਂ ਨੂੰ ਉਨ੍ਹਾਂ ਦੀ ਕਾਪੀ ਕਰਨ ਦਾ ਵੀ ਕੋਈ ਅਧਿਕਾਰ ਨਹੀਂ।

ਭਾਈ ਜੋਗਿੰਦਰ ਸਿੰਘ ਤਲਵਾੜਾ ਜੀ ਨੇ ਉਸ ਅੰਤ੍ਰਿਮ ਰੀਪੋਰਟ ਦੇ ਪਹਿਲੇ ਪੰਨੇ ਉੱਤੇ ਆਪਣੇ ਹੱਥ ਨਾਲ ਵਿਸ਼ੇਸ਼ ਨੋਟ ਇੰਞ ਲਿਖਿਆ : "ਇਸ ਤੋਂ ਅਗਲਾ ਕਾਰਜ ਸ਼੍ਰੋ. ਗੁ. ਪ੍ਰੰ. ਕਮੇਟੀ ਦਾ ਇਸ ਰੀਪੋਰਟ ਪ੍ਰਤੀ ਪ੍ਰਤੀਕਰਮ ਜਾਨਣ ਮਗਰੋਂ ਹੀ ਅਰੰਭ ਕੀਤਾ ਜਾਵੇਗਾ।" ਤਲਵਾੜਾ ਜੀ ਰਿਪੋਰਟ ਪੇਸ਼ ਕਰਨ ਤੋਂ ਦੋ ਸਾਲ ਪਿੱਛੋਂ ਸੰਨ ੨੦੦੪ ਵਿੱਚ ਅਤੇ ੧੯ ਸਾਲ ਪਿੱਛੋਂ ਮਈ ਸੰਨ ੨੦੨੧ ਵੇਦਾਂਤੀ ਜੀ ਦੋਵੇਂ ਵਿਦਵਾਨ ਕੂਕਦੇ ਤੁਰ ਗਏ ਕਿ ਪੰਥ ਪਾਵਨ ਬੀੜ ਦੇ ਪਾਠ-ਭੇਦ ਮੁਕਾ ਕੇ ਇਸ ਪੱਖੋਂ ਇਕਸਾਰਤਾ ਤੇ ਪ੍ਰਮਾਣਿਕਤਾ ਕਾਇਮ ਕਰੇ। ਇਸ ਦਰਮਿਆਨ ਸਤਿਕਾਰਯੋਗ ਪ੍ਰਿੰਸੀਪਲ ਪ੍ਰਕਾਸ਼ ਸਿੰਘ ਅੰਮ੍ਰਿਤਸਰ, ਪ੍ਰਿੰਸੀਪਲ ਬਿਕਰਮ ਸਿੰਘ ਤੇ ਟੀਕਾਕਾਰ ਗਿਆਨੀ ਹਰਿਬੰਸ ਸਿੰਘ 'ਪਟਿਆਲਾ' ਵਾਲੇ ਵੀ ਦੁਨੀਆ ਤੋਂ ਕੂਚ ਕਰ ਗਏ। ਪ੍ਰੰਤੂ, ਅਫ਼ਸੋਸ ਕਿ ਉਨ੍ਹਾਂ ਦੁਆਰਾ ੨੦੦੨ ਵਿੱਚ ਪੇਸ਼ ਕੀਤੀ ਅੰਤ੍ਰਿਮ ਰੀਪੋਰਟ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਹੁਣ ਤਕ ਕੋਈ ਪ੍ਰਤੀਕਰਮ ਨਹੀਂ ਆਇਆ। ਅਜਿਹਾ ਪ੍ਰਾਪੇਗੰਡਾ ਬਿਲਕੁਲ ਝੂਠਾ ਹੈ ਕਿ ਸ਼੍ਰੋਮਣੀ ਕਮੇਟੀ ਨੇ ਜਨਵਰੀ ੧੯੭੭ ਅਤੇ ਸੰਨ ੨੦੦੨ ਵਾਲੀਆਂ ਪਾਠ-ਭੇਦਾਂ ਦੀਆਂ ਰੀਪੋਰਟਾਂ ਰੱਦ ਕਰ ਦਿੱਤੀਆਂ ਸਨ।

ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਕੇਂਦਰੀ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਦੁਆਰਾ ਸੰਨ ੧੯੮੪ ਵਿੱਚ ਕਰਵਾਏ 'ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨ' ਮੌਕੇ ਅਤੇ ਫਿਰ ੧੯੯੫ ਵਿੱਚ ਹੋਏ 'ਵਿਸ਼ਵ ਸਿੱਖ ਸੰਮੇਲਨ' ਵੇਲੇ ਜਥੇਦਾਰ ਵੇਦਾਂਤੀ ਜੀ ਨੇ 'ਤੇਜਾ ਸਿੰਘ ਸਮੁੰਦਰੀ ਹਾਲ' ਵਿਖੇ ਹੋਏ ਵਿਸ਼ੇਸ਼ ਸੈਮੀਨਾਰਾਂ ਵਿੱਚ ਪਾਠ-ਭੇਦਾਂ ਦੀਆਂ ਬਹੁਤ ਸਾਰੀਆਂ ਵੰਨਗੀਆਂ ਦੀ ਸੂਚੀ ਪੜ੍ਹ ਕੇ ਸੁਣਾਈ ਸੀ। ਸੰਨ ੧੯੯੫ ਉਹ ਸ੍ਰੀ ਦਰਬਾਰ ਸਾਹਿਬ ਦੇ ਸਤਿਕਾਰਤ ਗ੍ਰੰਥੀ ਸਨ। ਉਨ੍ਹਾਂ ਦਾ ਮਕਸਦ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ-ਭੇਦਾਂ ਦੀ ਸੁਧਾਈ ਅਤੇ ਪਾਵਨ ਬੀੜ ਦੀ ਇਕਸਾਰਤਾ ਸਥਾਪਤੀ ਲਈ ਪ੍ਰੇਰਨਾ ਸੀ। ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਵਜੋਂ ਸੇਵਾ ਨਿਭਾ ਰਹੇ ਸਨ ਪ੍ਰੋ. ਮਨਜੀਤ ਸਿੰਘ ਜੀ, ਜਿਨ੍ਹਾਂ ਦੀ ਦੇਖ-ਰੇਖ ਵਿੱਚ ਇਹ ਮਹਾਨ ਸੰਮੇਲਨ ਹੋ ਰਿਹਾ ਸੀ। ਦਾਸ (ਜਾਚਕ) ਦੀ ਖੁਸ਼ਕਿਸਮਤੀ ਹੈ ਕਿ ਸੰਨ ੧੯੮੪ ਵਿੱਚ

ਮੈਂ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੇ ਨਾਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਵਜੋਂ ਅਤੇ ਸੰਨ ੧੯੯੫ ਵਿੱਚ ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਗ੍ਰੰਥੀ ਵਜੋਂ ਉਪਰੋਕਤ ਸਮਾਗਮਾਂ ਵਿੱਚ ਹਾਜ਼ਰ ਸੀ। ਸੰਨ ੧੯੭੪ ਦੇ ਵਿਚਾਰ ਸੰਮੇਲਨ ਮੌਕੇ ਗਿ. ਵੇਦਾਂਤੀ ਜੀ ਨੇ ਜੋ ਵਿਸ਼ੇਸ਼ ਪਰਚਾ ਪੜ੍ਹਿਆ, ਉਸ ਸੂਚੀ ਪਤ੍ਰ ਦੀ ਇੱਕ ਫੱਟੀ ਪੁਰਾਣੀ ਫੋਟੋ ਕਾਪੀ ਮੇਰੀ ਨਿਜੀ ਲਾਇਬ੍ਰੇਰੀ ਵਿੱਚ ਮੌਜੂਦ ਹੈ।

ਗੁਰਬਾਣੀ ਦੇ ਰਸੀਏ ਖੋਜੀ ਅਤੇ ਅਖੰਡ ਕੀਰਤਨੀ ਜਥੇ ਦੇ ਪ੍ਰਮੁਖ ਵਿਦਵਾਨ ਗਿ. ਜੋਗਿੰਦਰ ਸਿੰਘ 'ਤਲਵਾੜਾ' ਜੀ 'ਗੁਰਬਾਣੀ ਦਾ ਸਰਲ ਵਿਆਕਰਣ ਬੋਧ' ਪੁਸਤਕ ਦੇ ਪਹਿਲੇ ਭਾਗ ਵਿੱਚ ਲਿਖਦੇ ਹਨ: "ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮੂਲਕ-ਅੰਗੀ ਨਾਸਕੀ ਚਿੰਨ੍ਹਾਂ ਦੀ ਵੀ ਵਰਤੋਂ ਮਿਲਦੀ ਹੈ ਅਤੇ ਵਿਆਕਰਣਿਕ ਨਾਸਕੀ ਚਿੰਨਾਂ ਦੀ ਵੀ। ਗੁਰਬਾਣੀ ਦਾ ਪਾਠ ਕਰਦੇ ਸਮੇਂ ਵੇਖਣ ਵਿੱਚ ਆਉਂਦਾ ਹੈ ਕਿ ਛਾਪੇ ਦੀਆਂ ਬੀੜਾਂ ਵਿੱਚ ਓਹੀ ਸ਼ਬਦ ਕਿਧਰੇ ਨਾਸਕੀ-ਚਿੰਨ੍ਹਾਂ ਸਹਿਤ ਮਿਲਦੇ ਹਨ ਅਤੇ ਕਿਧਰੇ ਇਨ੍ਹਾਂ ਤੋਂ ਬਗੈਰ। ਮੂਲਕ-ਅੰਗੀ ਨਾਸਕੀ ਚਿੰਨ੍ਹ ਬਹੁਤ ਹੱਦ ਤਕ ਲੱਗੇ ਹੋਏ ਹਨ; ਬਾਕੀ ਸੰਭਵ ਹੈ ਛਾਪੇ ਦੀ ਉਕਾਈ ਕਾਰਨ ਲੱਗਣੋ ਰਹੇ ਹੋਣ। ਇਸ ਪੱਖ ਵੱਲ ਪੰਥਕ ਪੱਧਰ 'ਤੇ ਧਿਆਨ ਦੇ ਕੇ ਪੁਰਾਤਨ ਪ੍ਰਮਾਣਿਕ ਮੂਲ-ਬੀੜਾਂ ਤੋਂ ਅਗਵਾਈ ਲਏ ਜਾਣ ਦੀ ਲੋੜ ਭਾਸਦੀ ਹੈ।" {ਪੰਨਾ ੪੫}

ਕੇਂਦਰੀ ਸਿੰਘ ਸਭਾ ਦੇ ਜਨਰਲ ਸਕੱਤਰ ਤੇ ਸਿੰਘ ਸਭਾ ਪਤ੍ਰਕਾ ਦੇ ਸੁਘੜ ਐਡੀਟਰ ਗਿਆਨੀ ਗੁਰਦਿੱਤ ਸਿੰਘ ਜੀ ਹੁਰਾਂ ਨੇ ਵੀ ਦਸੰਬਰ ੧੯੭੮ ਦੀ ਮਾਸਿਕ ਪਤ੍ਰਕਾ ਵਿੱਚ ਉਪਰੋਕਤ ਸੱਚ ਦੀ ਗਵਾਹੀ ਭਰਦਿਆਂ ਪੰਥਕ ਆਗੂਆਂ ਨੂੰ ਇਉਂ ਸਲਾਹ ਦਿੱਤੀ ਸੀ: "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਲਈ ਪਹਿਲੀ ਤੇ ਬੁਨਿਆਦੀ ਗੱਲ ਸ਼ੁੱਧ ਪਠਨ-ਪਾਠ ਅਤੇ ਪ੍ਰਾਚੀਨ ਹੱਥ-ਲਿਖਤੀ ਬੀੜਾਂ ਦੇ ਅਧਾਰ ਉੱਤੇ ਬਾਣੀ ਦੇ ਠੀਕ ਭਾਵਾਂ ਤੱਕ ਪੁੱਜਣ ਦੀ ਹੈ। ਇਸ ਲਈ ਪਿਛਲੇ ਵੀਹ ਪੰਝੀ ਸਾਲਾਂ ਤੋਂ ਬੀੜਾਂ ਅਤੇ ਪ੍ਰਾਚੀਨ ਪੋਥੀਆਂ ਦੀ ਖੋਜ ਪੜਤਾਲ ਦਾਸ ਨੇ ਕੀਤੀ ਹੈ, ਜਿਸ ਤੋਂ ਬਹੁਤ ਕੁਝ ਉਹ ਪ੍ਰਗਟ ਹੁੰਦਾ ਹੈ ਜਿਸ ਨੂੰ ਅਸੀਂ ਜਾਣਦੇ ਨਹੀਂ। ਪ੍ਰਗਟ ਹੋਣ ਤੇ ਅਜਨਬੀ ਲੱਗੇਗਾ। ਚਾਰ ਪੰਜ ਸਾਲ ਤੋਂ ਛਪੀਆਂ ਅਣਛਪੀਆਂ ਬੀੜਾਂ ਦੇ ਪਾਠ ਭੇਦ, ਸ਼ੁਧ ਅਸ਼ੁਧ ਪਦ-ਜੋੜਾਂ ਬਾਰੇ ਲਗਾਂ ਮਾਤਰਾਂ ਦਾ ਨਿਰਣਯ, ਸਿਦਕਵਾਨ ਭਾਈ ਜੋਗਿੰਦਰ ਸਿੰਘ (ਤਲਵਾੜਾ) ਜੀ ਕੁਝ ਸਾਥੀਆਂ ਸਮੇਤ ਮਿਲ ਕੇ ਕਰ ਰਹੇ ਹਨ। ਗੁਰਬਾਣੀ ਦੇ ਹੋਰ ਵਿਦਵਾਨ ਗੁਰਮੁਖਾਂ ਨਾਲ ਵੀ ਸਮੇਂ ਸਮੇਂ ਵਿਚਾਰਾਂ ਹੁੰਦੀਆਂ ਰਹੀਆਂ ਹਨ। ਮੁੱਢਲਾ ਲਕਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ ਨਿਰਧਾਰਤ ਕੀਤੇ ਜਾਣ ਦਾ ਹੈ, ਜਿਸ

ਦੇ ਸੂਖਮ ਉਚਾਰਨਾਂ, ਪਾਠ ਭੇਦਾਂ ਦਾ ਵਧ ਤੋਂ ਵਧ ਵਿਦਵਾਨਾਂ ਦੇ ਮੇਲ ਨਾਲ ਨਿਰਣਾ ਹੋਵੇ।''

ਸ਼੍ਰੋਮਣੀ ਕਮੇਟੀ ਦੁਆਰਾ ਜਨਵਰੀ ੧੯੭੭ ਵਿੱਚ ਪ੍ਰਕਾਸ਼ਤ ਕੀਤੀ 'ਪਾਠ-ਭੇਦ ਸੂਚੀ' ਦੇ ਵਿਦਵਾਨਾਂ ਨੇ ਕਮੇਟੀ ਵੱਲੋਂ ਛਾਪੀਆਂ ਜਿਹੜੀਆਂ ਸੰਥਾ ਸੈਂਚੀਆਂ ਦੇ ਪਾਠ ਨੂੰ ਮੂਲ ਅਧਾਰ ਮੰਨ ਕੇ ਅਤੇ ਪ੍ਰਾਚੀਨ ਹੱਥ ਲਿਖਤੀ ਬੀੜਾਂ ਵਿੱਚੋਂ ਖੋਜ ਕੇ ੫੦੦੦ ਦੇ ਲਗਭਗ ਪਾਠ-ਭੇਦ ਲੱਭੇ ਅਤੇ ਕਮੇਟੀ ਨੂੰ ਸੁਧਾਈ ਲਈ ਦੱਸੇ ਸਨ, ਉਨ੍ਹਾਂ ਸੰਥਾ ਸੈਂਚੀਆਂ ਬਾਬਤ ਇੱਕ ਵਿਸ਼ੇਸ਼ ਨੋਟ ਇੰਞ ਲਿਖਿਆ ਹੈ :

ਨੋਟ : ਸੰਚੀਆਂ ਵਿੱਚ ਸਬਦਾਂਤਿਕ ਲਗਾਂ-ਮਾਤ੍ਰਾਂ ਦਾ ਬਹੁਤ ਘੱਟ ਖਿਆਲ ਰੱਖਿਆ ਗਿਆ ਹੈ। ਹਾਲਾਂ ਕਿ ਗੁਰਬਾਣੀ ਵਿੱਚ ਲਗ-ਮਾਤ੍ਰ (ਸਿਹਾਰੀ ਤੇ ਅਉਂਕੜ ਆਦਿ) ਵੀ ਸਾਰਥਕ ਹਨ, ਤੇ ਇਨ੍ਹਾਂ ਤੋਂ ਬਿਨਾਂ ਅਰਥਾਂ ਵਿੱਚ ਬਹੁਤ ਫਰਕ ਤੇ ਝਮੇਲਾ ਪੈ ਜਾਂਦਾ ਹੈ। ਇਹ ਘਾਟ, ਲਿਖਾਰੀਆਂ ਤੇ ਪ੍ਰਕਾਸ਼ਕਾਂ ਦੇ ਅਰਥ-ਬੋਧ ਅਗਿਆਨ ਦੀ ਸੂਚਕ ਹੈ। ਅਸਾਂ ਇਸ ਘਾਟ ਨੂੰ ਪੂਰਿਆਂ ਕਰਨ ਦਾ ਵਿਤੁ-ਅਨੁਸਾਰ ਜਤਨ ਕੀਤਾ ਹੈ। ਪੁਰਾਤਨ ਲਿਖਤਾਂ ਦੇ ਹਵਾਲੇ ਵੀ ਕਾਫੀ ਦਿੱਤੇ ਹਨ। {ਪਾਠ ਭੇਦ ਸੂਚੀ-ਪੰ. ੧੭}

ਜਿਵੇਂ ਸੰਥਾ ਸੈਂਚੀਆਂ ਦੇ ਛਾਪੇ ਦਾ ਮੂਲ ਪਾਠ ਸੀ : ਪੂਰੈ ਤਖਤਿ ਨਿਵਾਸ ॥{ਪੰ. ੧੭} ਵਿਦਵਾਨ ਸੱਜਣਾਂ ਦੀ ਦ੍ਰਿਸ਼ਟੀ ਵਿੱਚ 'ਨਿਵਾਸ' ਪਾਠ ਅਸ਼ੁਧ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿੱਚ ੫੭ ਵਾਰ ਇੱਕ ਵਚਨ ਸਧਾਰਨ ਨਾਂਵ ਵਜੋਂ 'ਨਿਵਾਸੁ' ਪਦ ਅੰਤਕ ਔਂਕੜ ਸਹਿਤ ਵਰਤਿਆ ਮਿਲਦਾ ਹੈ। ਉਨ੍ਹਾਂ ਦੀ ਖੋਜ ਮੁਤਾਬਿਕ ੫, ੩੨/੬੨੯੧ ਅਤੇ ੪੦/੨੩੬ ਨੰਬਰ ਹੱਥ ਲਿਖਤ ਬੀੜਾਂ 'ਨਿਵਾਸੁ' ਪਾਠ ਦੀ ਪ੍ਰੋੜ੍ਹਤਾ ਕਰਦੀਆਂ ਹਨ, ਕਿਉਂਕਿ ਉਪਰੋਕਤ ਬੀੜਾਂ ਵਿੱਚ ਅੰਤਕ ਔਂਕੜ ਲਿਖਿਆ ਹੈ।

ਛਾਪੇ ਦੀ ਮੌਜੂਦਾ ਬੀੜ ਵਿੱਚ ਜਪੁ-ਜੀ ਅੰਦਰ ੫ ਵਾਰ ਕਨੌੜੇ ਦੀ ਵਰਤੋਂ ਮਿਲਦੀ ਹੈ। ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਤ 'ਪਾਠ-ਭੇਦ ਸੂਚੀ' ਅਨੁਸਾਰ ਪੁਰਾਤਨ ਹੱਥ ਲਿਖਤੀ ਬੀੜਾਂ ਮੁਤਾਬਿਕ ਚਉਥੀ (ਮੁਹੌਂ), ੨੧ਵੀਂ (ਆਪੌਂ) ਤੇ ੩੨ਵੀਂ (ਜੀਭੌਂ) ਪਉੜੀ ਵਿੱਚ ਹੋੜੇ ਤੋਂ ਪਹਿਲਾਂ ਬਿੰਦੀ ਸੀ, ਜੋ ਪੁਰਾਤਨ ਹੱਥ-ਲਿਖਤੀ ਬੀੜਾਂ ਦੀ ਲਿਖਣ ਸ਼ੈਲੀ ਤੋਂ ਨਾਵਾਕਫ਼ ਪ੍ਰਕਾਸ਼ਕਾਂ ਨੇ ਭੁਲੇਖੇ ਨਾਲ ਕਨੌੜਾ ਬਣਾ ਦਿੱਤਾ। ਗੁਰਬਾਣੀ ਵਿਆਕਰਣ ਅਨੁਸਾਰ 'ਮੁਹੋਂ' ਲਫ਼ਜ਼ ਅਪਾਦਾਨ ਕਾਰਕ ਨਾਂਵ ਹੈ, ਇਸ ਲਈ ਅੰਤ ਹੋੜਾ ਤੇ ਬਿੰਦੀ ਲੋੜੀਂਦੀ ਹੈ। ਪ੍ਰੋ. ਹਰਜਿੰਦਰ ਸਿੰਘ ਘਰਸਾਣਾ ਵੀ ਇਹੀ ਸ਼ੁੱਧ ਰੂਪ ਮੰਨਦੇ ਹਨ। 'ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ ਸਟੀਕ' ਦੀਆਂ ਉਚਾਰਨ ਸੇਧਾਂ ਵਿੱਚ ਸ਼ੁੱਧ ਉਚਾਰਣ 'ਮੁਹੋਂ' ਹੀ ਮੰਨਿਆ ਹੈ। ਇਸੇ ਤਰ੍ਹਾਂ 'ਪਾਠ ਭੇਦ ਸੂਚੀ' ਮੁਤਾਬਿਕ ੧੯ਵੀਂ

ਪਉੜੀ ਦੇ "**ਧੌਲੁ** ਧਰਮੁ...॥" ਅਤੇ "...ਜਾਣੈ **ਕੌਣੁ** ਕੂਤੁ ॥" ਤੁਕਾਂਸ਼ਾਂ ਵਿੱਚਲੇ 'ਧੌਲੁ' ਤੇ 'ਕੌਣੁ' ਲਫ਼ਜ਼ਾਂ ਨੂੰ ਪੁਰਾਤਨ ਹੱਥ-ਲਿਖਤ ਬੀੜਾਂ ਵਿੱਚ 'ਧਉਲੁ' ਤੇ 'ਕਉਣੁ' ਲਿਖਿਆ ਮਿਲਦਾ ਹੈ, ਕਿਉਂਕਿ ਉਸ ਮੌਕੇ ਕਨੌੜੇ ਦੀ ਵਰਤੋਂ ਬਹੁਤ ਘੱਟ ਸੀ। ਇਹ ਗੁਰਮੁਖੀ ਲਿਖਤ ਦੀ ਪੁਰਾਤਨਤਾ ਦਾ ਪ੍ਰਮਾਣ ਹੈ। ਜਪੁ-ਜੀ ਤੋਂ ਇਲਾਵਾ ਸਮੱਗਰ ਗੁਰਬਾਣੀ ਵਿੱਚ 'ਧੌਲ' ਤੇ 'ਕੌਣ' ਲਫ਼ਜ਼ ਨਹੀਂ ਮਿਲਦੇ। 'ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰਣੈ ਸਟੀਕ' ਦੇ ਪੰਨਾ ੧੩੦ 'ਤੇ ਗਿਆਨੀ ਹਰਿਬੰਸ ਸਿੰਘ ਪਟਿਆਲਾ ਲਿਖਦੇ ਹਨ : ਗੁਰਬਾਣੀ ਵਿੱਚ ਕਉਣ, ਕਉਣੁ, ਕਉਨ, ਕਵਣ, ਕਵਨ, ਕਵਨੁ, ਸਰੂਪਾਂ ਦੀ ਵਰਤੋਂ ਆਮ ਮਿਲਦੀ ਹੈ। ਪੁਰਾਤਨ ਬੀੜਾਂ ਵਿੱਚ ਇਸ ਪੰਕਤੀ ਦਾ 'ਕਉਣੁ' ਸਰੂਪ ਉਪਲਬਧ ਹੈ।

ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੇ ਅਤੇ 'ਸਿੱਖ ਬੁੱਕ ਕਲੱਬ ਅਮਰੀਕਾ' ਦੁਆਰਾ ਆਪਣੀ ਵੈਬਸਾਈਟ ਰਾਹੀਂ ਪੰਥਕ ਵੀਚਾਰ ਹਿੱਤ ਪ੍ਰਕਾਸ਼ਤ ਕੀਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਪਾਵਨ ਬੀੜ ਦੇ ਖਰੜੇ ਨੂੰ ਦਾਸ (ਜਾਚਕ) ਨੇ ਬਹੁਤ ਗੰਭੀਰਤਾ ਸਹਿਤ ਵਿਚਾਰਿਆ ਹੈ। ਉਸ ਦੇ ਪਾਠ-ਦਰਸ਼ਨ ਉਪਰੰਤ ਦਾਸ ਨੂੰ ਤਾਂ ਵੇਦਾਂਤੀ ਜੀ ਦੇ ਸੋਧੇ ਹੋਏ ਵਧੇਰੇ ਪਾਠਾਂਤਰ ਓਹੀ ਜਾਪੇ ਹਨ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਾਹਿਬਾਨ ਦੀ ਅਗਵਾਈ ਵਿੱਚ ਸਥਾਪਤ ਕਮੇਟੀਆਂ (ਸੰਨ ੧੯੭੭ ਤੇ ੧੯੯੬) ਦੇ ਖੋਜੀ ਵਿਦਵਾਨਾਂ, ਸਿੰਘ ਸਾਹਿਬਾਨਾਂ, ਟੀਕਾਕਾਰਾਂ, ਸਿੱਖ ਮਿਸ਼ਨਰੀ ਸੰਸਥਾਵਾਂ ਦੇ ਸਤਿਕਾਰਤ ਅਧਿਆਪਕਾਂ ਅਤੇ ਗੁਰਬਾਣੀ ਦੇ ਕਈ ਹੋਰ ਸੂਝਵਾਨ ਤੇ ਰਸੀਏ ਸੱਜਣਾਂ ਨੇ ਗੁਰਬਾਣੀ ਦੀ ਨਿਯਮਾਵਲੀ ਤੇ ਗੁਰਮਤਿ ਸਿਧਾਂਤਾਂ ਦੀ ਰੌਸ਼ਨੀ ਵਿੱਚ ਸ਼ੁੱਧ ਮੰਨਿਆ ਹੈ। ਇਸ ਖੋਜ-ਖਰੜੇ ਦੀ ਸੋਧ-ਸਧਾਈ ਨੂੰ ਧਿਆਨ ਪੂਰਵਕ ਵਾਚਦਿਆਂ ਸਹਿਜੇ ਹੀ ਸਪਸ਼ਟ ਹੁੰਦਾ ਹੈ ਕਿ ਜਥੇਦਾਰ ਵੇਦਾਂਤੀ ਜੀ ਦੀ ਟੀਮ ਦੁਆਰਾ ਟਕਸਾਲ ਭਿੰਡਰਾਂ ਦੇ ਸਤਿਕਾਰਯੋਗ ਮੁਖੀ ਗਿਆਨੀ ਗੁਰਬਚਨ ਸਿੰਘ 'ਖ਼ਾਲਸਾ' ਜੀ ਦੀ 'ਗੁਰਬਾਣੀ ਪਾਠ ਦਰਸ਼ਨ' ਨਾਂ ਦੀ ਪੁਸਤਕ ਨੂੰ ਵੀ ਧਿਆਨ ਵਿੱਚ ਰੱਖਿਆ ਗਿਆ ਹੈ। ਕਾਰਣ ਹੈ ਕਿ ਉਸ ਪੁਸਤਕ ਵਿੱਚ ਸ੍ਰੀ ਕਰਤਾਰਪੁਰੀ ਤੇ ਦਮਦਮੀ ਬੀੜ ਅੰਦਰਲੇ ਕ੍ਰੀਬਨ ੧੫੦੦ ਪਾਠਾਂਤ੍ਰਾਂ ਦਾ ਜ਼ਿਕਰ ਹੈ, ਭਾਵੇਂ ਕਿ ਉਨ੍ਹਾਂ 'ਚੋਂ ਵਰਨਣ ਸੂਚੀ ਕੇਵਲ ੮੬ ਪਾਠਾਂ ਦੀ ਹੀ ਲਿਖੀ ਗਈ ਹੈ।

ਜਥੇਦਾਰ ਵੇਦਾਂਤੀ ਜੀ ਨੇ ਸੰਨ ੧੯੭੪ ਦੇ ਸਮੁੰਦਰੀ ਤੇਜਾ ਸਿੰਘ ਹਾਲ ਵਿੱਚ ਹੋਏ 'ਸ੍ਰੀ ਗੁਰੂ ਗ੍ਰੰਥ ਵਿਚਾਰ ਸੰਮੇਲਨ' ਮੌਕੇ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੇ ਇੱਕ ਪ੍ਰਸ਼ਨ ਦੇ ਉੱਤਰ ਵਿੱਚ ਜਾਣਕਾਰੀ ਦਿੱਤੀ ਸੀ ਕਿ 'ਗੁਰਬਾਣੀ ਪਾਠ ਦਰਸ਼ਨ' ਪੁਸਤਕ

ਵਾਲੇ ਉਪਰੋਕਤ ਪਾਠਾਂਤ੍ਰ ਦੋਹਾਂ ਬੀੜਾਂ ਦੇ ਮਿਲਾਨ ਤੋਂ ਨਹੀਂ ਸਨ ਉਪਜੇ, ਉਹ ਪਾਠਾਂਤ੍ਰ ਲਗਭਗ ਓਹੀ ਹਨ ਜਿਹੜੇ ਸ਼੍ਰੋਮਣੀ ਕਮੇਟੀ ਦੁਆਰਾ ਸੰਨ ੧੯੫੨ ਵਿੱਚ ਛਾਪੀ ਬੀੜ ਰਾਹੀਂ ਉਭਰੇ। ਲਗਮਾਤ੍ਰੀ ਪਾਠਾਂਤ੍ਰ ੭੩੩ ਤਾਂ ਉਹੀ ਬਣਦੇ ਹਨ, ਜੋ ਕਮੇਟੀ ਦੇ ਵਿਦਵਾਨਾਂ ਦੀ ਟੀਮ ਨੇ ਪਾਵਨ ਬੀੜ ਦੀ ਛਪਾਈ ਮੌਕੇ ਸੋਧੇ। ਕੁੱਲ ਮੰਗਲਾਚਰਨ ਸਨ ੫੬੭, ਜਿਨ੍ਹਾਂ ਚੋਂ ੭੪ ਮੰਗਲ ਪਹਿਲਾਂ ਹੀ ਸਿਰਲੇਖਾਂ ਤੋਂ ਪਹਿਲੇ (ਆਦਿ ਵਿੱਚ) ਆਪਣੀ ਸਹੀ ਥਾਂ ਛਪ ਰਹੇ ਸਨ। ਬਾਕੀ ਦੇ ੪੯੩ ਮੰਗਲ ਸਨ, ਜਿਹੜੇ ਸ਼੍ਰੋਮਣੀ ਕਮੇਟੀ ਦੀ ਵਿਦਵਾਨ ਮੰਡਲੀ ਨੇ ਹਰੇਕ ਥਾਂ ਸ਼ਬਦਾਂ ਦੇ ਸਿਰਲੇਖਾਂ ਤੋਂ ਪਹਿਲਾਂ (ਆਦਿ ਵਿੱਚ) ਕਰਕੇ ਛਾਪੇ। ਗੁਰਬਾਣੀ ਉਚਾਰਣ ਨਾਲ ਸਬੰਧਤ ੨੫੦ ਦੇ ਲਗਭਗ ਉਹ ਪਦ-ਛੇਦਕ ਪਾਠਾਂਤ੍ਰ ਹਨ, ਜਿਨ੍ਹਾਂ ਦਾ ਵੇਰਵਾ 'ਗੁਰਬਾਣੀ ਪਾਠ ਦਰਸ਼ਨ' ਵਿਚੋਂ ਹੁਣ ਵੀ ਪੜ੍ਹਿਆ ਜਾ ਸਕਦਾ ਹੈ। ਇਸ ਪ੍ਰਕਾਰ ਅਜਿਹੇ ਪਾਠ-ਭੇਦਾਂ ਦੀ ਕੁੱਲ ਗਿਣਤੀ ਤਾਂ ਭਾਵੇਂ ੧੪੭੬ ਬਣਦੀ ਹੈ, ਪਰ ਕੁਝ ਵਾਧਾ-ਘਾਟਾ ਹੋਣ ਦੀ ਸੰਭਾਵਨਾ ਕਰਕੇ ਖ਼ਾਲਸਾ ਜੀ ਨੇ 'ਗੁਰਬਾਣੀ ਪਾਠ ਦਰਸ਼ਨ' ਵਿੱਚ ਕ੍ਰੀਬਨ ੧੫੦੦ ਲਿਖਵਾ ਦਿੱਤੇ।

ਇਸ ਮੌਕੇ ਕਿਸੇ ਹਾਜ਼ਰੀਨ ਸ੍ਰੋਤੇ ਦੇ ਮੂੰਹੋਂ ਸੁਭਾਵਕ ਸੁਆਲ ਖੜਾ ਹੋਇਆ ਕਿ ਪਾਠ-ਭੇਦਾਂ ਸਬੰਧੀ ਬਾਬਾ ਜੀ ਦਾ ਅਜਿਹਾ ਵਰਨਣ, ਕੀ ਸ਼੍ਰੋਮਣੀ ਕਮੇਟੀ ਦੁਆਰਾ ਛਾਪੀ ਬੀੜ ਸਬੰਧੀ ਕੇਵਲ ਦੁਬਿਧਾ ਪੈਦਾ ਕਰਨ ਦਾ ਹੀ ਇੱਕ ਯਤਨ ਸੀ? ਗਿ. ਵੇਦਾਂਤੀ ਜੀ ਦਾ ਉੱਤਰ ਸੀ ਕਿ "ਇਸ ਬਾਰੇ ਤਾਂ ਮੈਂ ਕੁਝ ਨਹੀਂ ਕਹਿ ਸਕਦਾ। ਪ੍ਰੰਤੂ, ਹੁਣ ਮਹਿਸੂਸ ਜ਼ਰੂਰ ਹੁੰਦਾ ਹੈ ਕਿ ਜੇ ਸੰਨ ੧੯੫੨ ਵਿੱਚ ਸ਼੍ਰੋਮਣੀ ਕਮੇਟੀ ਦੀ ਛਾਪੀ ਬੀੜ ਨੂੰ ਪੰਥਕ ਪੱਧਰ 'ਤੇ ਪ੍ਰਵਾਨ ਕਰ ਲਿਆ ਜਾਂਦਾ ਤਾਂ ਹੋ ਸਕਦਾ ਹੈ ਕਿ ਪਾਠ-ਭੇਦਾਂ ਦਾ ਹੁਣ ਵਾਲਾ ਖਿਲਾਰਾ ਨਾ ਹੀ ਪੈਂਦਾ।"

ਭਾਈ ਸਾਹਿਬ ਭਾਈ ਬਿਧੀਚੰਦ ਵਾਲੀ 'ਸੁਰਸਿੰਘੀ ਬੀੜ' ਵਿੱਚ ਭਗਤ ਕਬੀਰ ਸਾਹਿਬ ਜੀ ਦੀ ਬਾਣੀ ਅੰਦਰਲੇ ਕੁਝ ਸ਼ਬਦਾਂ ਦੇ ਸਿਰਲੇਖ 'ਗਉੜੀ ਮਾਲਵਾ' ਦੇ ਵੀ ਹਨ। ਜਿਵੇਂ ਛਾਪੇ ਦੀ ਮੌਜੂਦਾ ਬੀੜ ਦੇ ਪੰਨਾ ੩੩੮ ਉਪਰਲੇ ੬੮ਵੇਂ ਸ਼ਬਦ "ਗਉੜੀ ੧੨ ॥ ਮਨ ਰੇ ਛਾਡਹੁ ਭਰਮ...॥" ਦੇ ਸਿਰਲੇਖ ਦੀ ਥਾਂ 'ਸੁਰਸਿੰਘੀ ਬੀੜ' ਵਿੱਚ ਪਤਿ (ਪਤਰਾ) ਨੰ. ੨੯੬ ਦੇ ੬੮ਵੇਂ ਸ਼ਬਦ ਦਾ ਸਿਰਲੇਖ ਹੈ "ਗਉੜੀਮਾਲਵਾ ॥ ॥ ਮਨਰੇਛਾਡਹੁਭਰਮ...॥" ਜਦ ਕਿ ਛਾਪੇ ਦੀ ਮੌਜੂਦਾ ਬੀੜ ਵਿੱਚ ਭਗਤ ਬਾਣੀ ਅੰਦਰ ਐਸਾ ਕੋਈ ਸਿਰਲੇਖ ਹੈ ਹੀ ਨਹੀਂ। ਜਾਪਦਾ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਐਸੇ ਸਿਰਲੇਖਾਂ ਬਾਰੇ ਦੁਬਿਧਾ ਵਿੱਚ ਰਹੀ। ਦਾਸ (ਜਾਚਕ) ਦਾ ਖ਼ਿਆਲ ਹੈ ਕਿ ਜੇ ਗੁਰਮਤੇ ਦੀ ਪੰਥਕ ਜੁਗਤਿ ਅਨੁਸਾਰ 'ਗਉੜੀ ਪੂਰਬੀ ਕਬੀਰ ਜੀ'

ਵਾਂਗ 'ਗਉੜੀ ਮਾਲਵਾ ਕਬੀਰ ਜੀ' ਸਿਰਲੇਖ ਹੇਠ ਇੱਕ ਵੱਖਰਾ ਸੰਗ੍ਰਹਿ ਬਣ ਜਾਵੇ ਤਾਂ ਗਉੜੀ ਦੇ ਸਾਰੇ ਸਿਰਲੇਖਾਂ ਦਾ ਮਸਲਾ ਹੱਲ ਹੋ ਸਕਦਾ ਹੈ।

ਇਸ ਲਈ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੀ ਹੋਈ ਪਾਵਨ ਬੀੜ ਦੇ ਖਰੜੇ ਵਿਖੇ 'ਗਉੜੀ ਪੂਰਬੀ ਕਬੀਰ ਜੀ' ਦੇ ਸੰਗ੍ਰਹਿ ਨੂੰ ਛੱਡ ਕੇ ਬਾਕੀ ਦੇ ਸਾਰੇ ਮੰਗਲਾਂ, ਸਿਰਲੇਖਾਂ, ਸ਼ਬਦਾਂ ਦੀ ਤਰਤੀਬ ਅਤੇ ਜੋੜ-ਅੰਕਾਂ ਆਦਿਕ ਦੀ ਇਕਸਾਰਤਾ ਸਥਾਪਤੀ ਪੱਖੋਂ ਤਾਂ ਕੋਈ ਸੁਆਲ ਹੀ ਨਹੀਂ ਖੜਾ ਹੁੰਦਾ। ਬ-ਕਮਾਲ ਪੇਸ਼ਕਾਰੀ ਹੈ। ਕਾਰਣ ਹੈ ਕਿ ਉਨ੍ਹਾਂ ਦੀ ਟੀਮ ਦੇ ਸਾਰੇ ਮੈਂਬਰ ਇਹ ਮੰਨ ਕੇ ਚੱਲਦੇ ਸਨ ਕਿ ਗੁਰਬਾਣੀ ਵਿੱਚ ਆਏ ਗੁਰਮਤਿ ਸਿਧਾਂਤਾਂ, ਲਗ-ਮਾਤ੍ਰੀ ਨਿਯਮਾਵਲੀ ਅਤੇ ਅੰਕ-ਨਿਯਮਾਵਲੀ ਸਬੰਧੀ ਗੁਰੂ ਸਾਹਿਬਾਨ ਦੀ ਆਪਸੀ ਸਮਾਨਤਾ ਹੈ। ਪਰ, ਵਿਆਕਰਣਿਕ ਦ੍ਰਿਸ਼ਟੀ ਤੋਂ ਅਜੇ ਵੀ ਪਾਠਾਂਤਰਾਂ ਦੀ ਲਿਖਤੀ ਤੇ ਉਚਾਰਣਕ ਸੁਧਾਈ ਤੇ ਸ਼ੁਧਤਾ ਦੀਆਂ ਬਹੁਤ ਸੰਭਾਵਨਾਵਾਂ ਹਨ। ਕਾਰਣ ਹੈ ਕਿ ਕੰਪਿਊਟਰੀ ਖੋਜ ਦੀ ਸਹੂਲਤ ਸਦਕਾ ਗੁਰਬਾਣੀ ਦੀ ਵਿਆਕਰਣ ਦਾ ਦਿਨ-ਬ-ਦਿਨ ਵਿਕਾਸ ਹੋ ਰਿਹਾ ਹੈ।

ਜਿਵੇਂ ਛਾਪੇ ਦੀ ਪ੍ਰਚਲਿਤ ਬੀੜ ਵਿਖੇ ਜਪੁ-ਜੀ ਦੀ ੨੦ਵੀਂ ਪਉੜੀ ਦੀਆਂ ਪਾਵਨ ਤੁਕਾਂ ਹਨ: "ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥" ਸ਼੍ਰੋਮਣੀ ਕਮੇਟੀ ਵੱਲੋਂ ਸਥਾਪਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਪ੍ਰਮੁਖ ਮੈਂਬਰ ਅਤੇ ਪ੍ਰਸਿੱਧ ਟੀਕਾਕਾਰ ਗਿ. ਹਰਿਬੰਸ ਸਿੰਘ ਜੀ ਪਟਿਆਲੇ ਵਾਲੇ 'ਸ੍ਰੀ ਗਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਵਿਖੇ 'ਅਰਥ ਭੇਦ ਅਤੇ ਨਿਰਣੈ' ਦੇ ਸਿਰਲੇਖ ਹੇਠ "ਪਾਣੀ ਧੋਤੈ ਉਤਰਸੁ ਖੇਹ ॥" ਤੁਕ ਬਾਰੇ (ਸਟੀਕ ਪੰ. ੧੪੦) ਇੱਕ ਵਿਸ਼ੇਸ਼ ਨੋਟ ਇੰਵ ਲਿਖਿਆ ਹੈ :

"ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ '**ਉਤਰਸੁ**' ਪਦ ਨੂੰ 'ਉਤਰ ਸੁ' ਪਾਠ ਪਦ-ਛੇਦ ਕਰਦੇ ਹਨ, ਜੋ ਕਿ ਅਸ਼ੁੱਧ ਹੈ। ਨਿਰਣੈ ਗੁਰਬਾਣੀ ਦੀ ਸ਼ਬਦਾਵਲੀ ਮੁਤਾਬਿਕ ਇਹ ਜੁੜਤ ਪਦ ਹੈ। ਪੁਰਾਤਨ ਹਥ ਲਿਖਤੀ ਬੀੜਾਂ ਵਿੱਚ ਇਸ ਪਦ ਦਾ ਰੂਪ '**ਉਤਰਸਿ**' ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 'ਜਪੁ' ਬਾਣੀ ਵਿਚ ਹੀ 'ਉਤਰਸੁ' ਸੱਸੇ ਔਂਕੜ ਸਹਿਤ ਅੰਕਿਤ ਹੈ। ਕਈ ਪੰਕਤੀਆਂ ਵਿੱਚ ਇਹ ਪਦ ਸੱਸੇ ਦੀ ਸਿਹਾਰੀ ਵਾਲੇ ਸਰੂਪ ਨਾਲ 'ਉਤਰਸਿ' ਹੀ ਅੰਕਿਤ ਹੈ। ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਇਹ ਕਿਰਿਆ ਵਾਚਕ ਪਦ ਸਿਹਾਰੀ ਸਹਿਤ ਹੀ ਠੀਕ ਹੈ। ਲਿਖਾਰੀਆਂ ਪਾਸੋਂ ਉਤਾਰਾ ਕਰਨ ਵੇਲੇ ਕਈ ਥਾਵਾਂ 'ਤੇ ਲਗਮਾਤਰੀ ਉਕਾਈਆਂ ਰਹਿ ਗਈਆਂ ਹਨ ਜੋ ਛਾਪੇ ਵਾਲੇ ਸਰੂਪਾਂ ਵਿੱਚ ਵੀ ਉਸੇ

ਤਰ੍ਹਾਂ ਪ੍ਰਚਲਿਤ ਹੋ ਗਈਆਂ ਹਨ। ਇਹ ਪਦ ਸੱਸੇ ਸਿਹਾਰੀ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੯੯, ੨੨੯, ੩੨੬, ੭੯੧, ੮੩੮, ੮੬੪, ੯੦੧, ੯੦੩ ਅਤੇ ੯੭੨ ਤੇ ਵੇਖਿਆ ਜਾ ਸਕਦਾ ਹੈ। ਇਸ ਪਦ ਦੇ ਅਰਥ ਦੇ ਸੁਮੇਲ ਨੂੰ ਮੁੱਖ ਰਖੀਏ ਤਾਂ ਹੇਠ ਲਿਖੀਆਂ ਪੰਕਤੀਆਂ ਤੋਂ ਵੀ ਭਲੀ ਪ੍ਰਕਾਰ ਪ੍ਰੋੜਤਾ ਹੋ ਜਾਂਦੀ ਹੈ :-

੧. ਗੁਨ ਗਾਵਤ ਤੇਰੀ ਉਤਰਸਿ ਮੈਲੁ ॥ {ਪੰਨਾ ੨੮੯}

੨. ਤੀਰਥ ਨਾਇ ਨ ਉਤਰਸਿ ਮੇਲੁ ॥ {ਪੰਨਾ ੮੯੦}

੩. ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ ॥ {ਪੰਨਾ ੧੧੯੫}

ਪੁਰਾਤਨ ਹੱਥ ਲਿਖਤਾਂ ਦੇ ਅਭਿਆਸੀ ਅਤੇ ਗੁਰਬਾਣੀ ਵਿਆਕਰਣ ਦੇ ਪ੍ਰਮਾਣਿਕ ਵਿਦਵਾਨ ਗਿ. ਭਰਪੂਰ ਸਿੰਘ ਜੀ, ਜੋ ਸੰਨ ੧੯੯੬ ਵਿੱਚ ਸਥਾਪਤ ਹੋਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਵਿਸ਼ੇਸ਼ ਸਹਾਇਕ ਸਨ, ਉਹ ਵੀ ਗਿ. ਹਰਿਬੰਸ ਸਿੰਘ ਪਟਿਆਲਾ ਵਾਲਿਆਂ ਨਾਲ ਪੂਰੀ ਤਰ੍ਹਾਂ ਸਹਿਮਤ ਹਨ। ਉਨ੍ਹਾਂ ਮੁਤਾਬਿਕ ਪ੍ਰਿੰਸੀਪਲ ਪ੍ਰਕਾਸ਼ ਸਿੰਘ, ਪ੍ਰਿੰਸੀਪਲ ਬਿਕਰਮ ਸਿੰਘ ਵੀ ਇਸੇ ਪਾਠ ਨੂੰ ਸ਼ੁੱਧ ਮੰਨਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਜਦੋਂ ਸਾਨੂੰ ਪ੍ਰਾਚੀਨ ਬੀੜਾਂ ਵਿੱਚ ਪਾਠ ਦਾ ਸ਼ੁਧ ਰੂਪ 'ਉਤਰਸਿ' ਮਿਲਦਾ ਹੈ ਤਾਂ ਅਰਥਾਂ ਦੀ ਖਿੱਚ-ਧੂ ਕਰਕੇ ਹੋਰ ਪਾਸੇ ਭਟਕਣ ਦੀ ਲੋੜ ਨਹੀਂ। ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਤ 'ਪਾਠ ਭੇਦ ਸੂਚੀ' ਮੁਤਾਬਿਕ ਬੀੜ ਨੰ. ੩੮/੧੭੩, ੪੦/੨੩੬, ੫੪ ਵਿੱਚ ਪਾਠ 'ਉਤਰਸਿ' ਹੈ। ਬੀੜ ਨੰ. ੪੮ ਵਿੱਚ ਪਾਠ 'ਉਤਰਸ' ਹੈ। 'ਸ' ਔਂਕੜ ਰਹਿਤ ਹੈ। ਇਸ ਦਾ ਭਾਵ ਕਿ ਤਿੰਨ ਬੀੜਾਂ ਸਪੱਸ਼ਟ ਤੌਰ 'ਤੇ 'ਉਤਰਸਿ' ਪਾਠ ਦੀ ਹੀ ਪ੍ਰੋੜ੍ਹਤਾ ਕਰਦੀਆਂ ਹਨ।

ਗੁਰਬਾਣੀ ਦੀ ਲਿਖਤ ਸ਼ੈਲੀ ਦੇ ਖੋਜੀ, ਮਾਸਕ ਪਤਰ 'ਮਿਸ਼ਨਰੀ ਸੇਧਾਂ' ਦੇ ਸੰਪਾਦਕ ਅਤੇ 'ਗੁਰਪ੍ਰਸਾਦਿ ਡਾਟ ਕਾਮ' ਵੈਬਸਾਈਟ ਦੇ ਸੰਚਾਲਕ ਵਿਦਵਾਨ ਗਿ. ਅਵਤਾਰ ਸਿੰਘ ਜਲੰਧਰ ਵਾਲੇ ਵੀ 'ਉਤਰਸਿ' ਪਾਠ ਨੂੰ ਹੀ ਸ਼ੁੱਧ ਮੰਨ ਕੇ ਚੱਲਦੇ ਹਨ; ਕਿਉਂਕਿ ਵੈਬਸਾਈਟ ਦੀ 'ਗੁਰਬਾਣੀ ਲਿਖਤ ਵੀਚਾਰ' ਦੇ ਸਿਰਲੇਖ ਹੇਠ ਉਹ ਲਿਖਦੇ ਹਨ:

''ਪਾਣੀ ਧੋਤੈ; ਉਤਰਸੁ ਖੇਹ॥'' ਇਸ ਪੰਕਤੀ 'ਚ ਦਰਜ 'ਉਤਰਸੁ' (ਅੰਤ ਔਂਕੜ) ਸ਼ਬਦ ਕੇਵਲ ਇਥੇ ਹੀ ਦਰਜ ਹੈ, ਜਦ ਕਿ ਇਸ ਦਾ ਦੂਸਰਾ ਸਰੂਪ 'ਉਤਰਸਿ' (ਅੰਤ ਸਿਹਾਰੀ) ਗੁਰਬਾਣੀ ਵਿੱਚ ੧੬ ਵਾਰ ਦਰਜ ਹੈ; ਜਿਵੇਂ :

''ਵਿਣੁ ਕਰਮਾ; ਕੈਸੇ 'ਉਤਰਸਿ' ਪਾਰੇ ? ॥'' (ਮ: ੧/ ੯੦੩)

''ਤੀਰਥ ਨਾਇ; ਨ 'ਉਤਰਸਿ' ਮੈਲੁ ॥'' (ਮ: ੫/ ੮੯੦)

"ਓਛੀ ਭਗਤਿ; ਕੈਸੇ 'ਉਤਰਸਿ' ਪਾਰੀ ? ॥" (ਭਗਤ ਕਬੀਰ/ ੩੨੬)

(ਨੋਟ: ਪੁਰਾਤਨ ਹੱਥ ਲਿਖਤ ਸਰੂਪਾਂ ਵਿੱਚ ਸਬੰਧਤ ਪੰਕਤੀ ਵਿੱਚ ਵੀ 'ਉਤਰਸਿ' (ਅੰਤ ਸਿਹਾਰੀ) ਸਰੂਪ ਮਿਲਦਾ ਹੈ, ਜੋ ਕਿ ਸਹੀ ਜਾਪਦਾ ਹੈ।)

ਗਿਆਨੀ ਜੀ ਮੁਤਾਬਿਕ ਜਪੁ-ਜੀ ਦੀਆਂ ਉਪਰੋਕਤ ਤੁਕਾਂ ਦਾ ਅਰਥ ਹੈ: (ਜਿਵੇਂ) ਹੱਥ, ਪੈਰ, ਸਰੀਰ, ਕਾਇਆਂ, ਆਦਿ ਮਿੱਟੀ ਨਾਲ਼ ਗੰਦੇ ਹੋ ਜਾਣ ਤਾਂ ਪਾਣੀ ਦੁਆਰਾ ਸਾਫ਼ ਕਰਨ ਨਾਲ਼ ਮਿੱਟੀ ਲਹਿ (ਖੇਹ ਉਤਰ) ਜਾਂਦੀ ਹੈ।

ਅਕਾਦਮਿਕ ਖੇਤਰ ਦੇ ਭਾਸ਼ਾਈ ਵਿਗਿਆਨੀ ਤੇ ਗੁਰਬਾਣੀ ਵਿਆਕਰਣ ਦੇ ਗਿਆਤਾ ਪ੍ਰੋ. ਹਰਜਿੰਦਰ ਸਿੰਘ ਘਰਸਾਣਾ ਵੀ ਮੰਨਦੇ ਹਨ ਕਿ ਵਰਤਮਾਨ ਕਾਲ ਦੀ ਅਨਪੁਰਖੀ ਕਿਰਿਆ ਹੋਰ ਕਾਰਣ 'ਉਤਰਸਿ' ਲਫ਼ਜ਼ ਸਿਹਾਰੀ ਸਹਿਤ ਹੀ ਸ਼ੁੱਧ ਰੂਪ ਮੰਨਿਆ ਜਾ ਸਕਦਾ ਹੈ। ਇਹੀ ਕਾਰਣ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀ ਸਲਾਹ ਨਾਲ ਜਥੇਦਾਰ ਵੇਦਾਂਤੀ ਜੀ ਨੇ ਪਾਵਨ ਬੀੜ ਦਾ ਜੋ ਖਰੜਾ ਤਿਆਰ ਕੀਤਾ ਤੇ 'ਸਿੱਖ ਬੁੱਕ ਕਲੱਬ ਅਮਰੀਕਾ' ਦੁਆਰਾ ਵਿਚਾਰਨ ਹਿਤ ਪੰਥ ਦੇ ਸਨਮੁਖ ਰੱਖਿਆ, ਉਸ ਵਿੱਚ ਸ਼ੁੱਧ ਪਾਠ ਭਾਵੇਂ 'ਉਤਰਸਿ' ਹੀ ਸਹੀ ਮੰਨਿਆ। ਪ੍ਰੰਤੂ, ਅਜਿਹਾ ਲਿਖ ਕੇ ਵੀ ਉਨ੍ਹਾਂ ਨੇ ਪਾਠ ਦੇ ਲਿਖਤੀ ਤੇ ਉਚਾਰਣਕ ਰੂਪ ਦੀ ਵਿਆਕਰਣਿਕ ਸੁਧਾਈ ਤੇ ਸ਼ੁੱਧਤਾ ਦੀ ਹੋਰ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ। ਜਥੇਦਾਰ ਜੀ ਦੇ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੀ ਪ੍ਰਕਾਸ਼ਤ ਹੋਈ ਪੁਸਤਕ '**ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ ਖੋਜ ਤੇ ਸੰਭਾਵਨਾ**' ਇਸ ਤੱਥ ਦੀ ਅਕੱਟ ਗਵਾਹੀ ਹੈ। ਇਸ ਪੁਸਤਕ ਵਿੱਚ ਲਗਭਗ ਉਹ ਸਾਰੇ ਲੇਖ ਹਨ, ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅੰਦਰਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਦੇ ਸਹਿਯੋਗ ਨਾਲ ਤਿਆਰ ਹੋ ਕੇ ਸ਼੍ਰੋਮਣੀ ਕਮੇਟੀ ਦੇ ਪ੍ਰਮੁੱਖ ਤੇ ਪ੍ਰਸਿੱਧ ਮਾਸਕ ਪਤਰ 'ਗੁਰਮਤਿ ਪ੍ਰਕਾਸ਼' ਵਿੱਚ ਲੜੀਵਾਰ ਛਪਦੇ ਰਹੇ ਹਨ।

ਇਸ ਪੁਸਤਕ ਵਿੱਚ ਜਪੁ-ਜੀ ਦੀਆਂ "ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ **ਉਤਰਸੁ** ਖੇਹ ॥" ਤੁਕਾਂ ਸਬੰਧੀ ਵੱਖ ਵੱਖ ਟੀਕਾਕਾਰਾਂ ਦੇ ਅਰਥ ਤੇ ਵਿਚਾਰ ਲਿਖਣ ਉਪਰੰਤ ਪੰਨਾ ੬੯ 'ਤੇ 'ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ' (ਪੰ. ੨੩੭) ਕਿਤਾਬ ਮੁਤਾਬਿਕ 'ਉਤਰਸੁ' ਪਾਠ ਬਾਰੇ ਡਾ. ਹਰਕੀਰਤ ਸਿੰਘ ਦੇ ਵਿਚਾਰ ਇੰਵ ਅੰਕਿਤ ਕੀਤੇ ਹਨ :

"ਗੁਰਬਾਣੀ ਵਿੱਚ ਕਰਮਣੀ ਰੂਪ ਵਾਲੇ ਪੜਨਾਵੀਂ ਪਿਛੇਤਰ ਵੀ ਮਿਲਦੇ ਹਨ। ਉਦਾਹਰਨ : ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ (ਗੁਰੂ ਗ੍ਰੰਥ-ਪੰ. ੯੬੭)

ਏਥੇ 'ਸੁਧੋਸੁ' ਦਾ ਪਿਛੇਤਰ 'ਸੁ' ਕਰਮਣੀ ਪਿਛੇਤਰ ਹੈ, ਅਰਥ ਹਨ : ਜਦੋਂ ਉਸ (ਲਹਿਣੇ) ਨੂੰ ਸੋਧ ਲਿਆ ਅਥਵਾ ਪਰਖ ਲਿਆ ਤਾਂ ਉਸ ਨੇ ਅਰਥਾਤ ਗੁਰੂ ਨਾਨਕ ਨੇ ਲਹਿਣੇ ਨੂੰ ਟਿਕ ਲਿਆ (ਚੁਣ ਲਿਆ)। ਇਕ ਹੋਰ ਉਦਾਹਰਨ ਸਹਿਤ ਵੇਖਿਆ ਜਾਵੇ:

ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ ॥ {ਮਃ ੫, ਪੰਨਾ ੮੨੫}

'ਨ ਰਹਿਓਸੁ' ਦਾ ਅਰਥ ਹੈ- ਉਸ ਦਾ ਕੁਛ ਨਾ ਰਿਹਾ। ਇਹ ਵੀ ਕਰਮਣੀ ਰੂਪ ਵਾਲਾ ਪੜਨਾਵੀਂ ਪਿਛੇਤਰ ਹੈ।"

ਡਾ. ਸਾਹਿਬ ਜੀ ਦੇ ਅਜਿਹਾ ਲਿਖਣ ਦਾ ਭਾਵਾਰਥ ਹੈ ਕਿ ਜਪੁ-ਜੀ ਦੇ ਛਾਪੇ ਵਾਲੇ 'ਉਤਰਸੁ' ਪਦ ਨੂੰ ਗੁਰਬਾਣੀ ਵਿਆਕਰਣ ਦੇ ਉਪਰੋਕਤ ਦ੍ਰਿਸ਼ਟੀਕੋਨ ਤੋਂ ਵਿਚਾਰ ਕੇ 'ਉਤਰਸੁ' ਪਾਠ ਵੀ ਕਾਇਮ ਰਖਿਆ ਜਾ ਸਕਦਾ ਹੈ। ਅਰਥ ਹੋਵਗਾ: ਉਸ (ਅੰਗ) ਦੀ ਖੇਹ ਉਤਰ ਜਾਂਦੀ ਹੈ। ਜਥੇਦਾਰ ਵੇਦਾਂਤੀ ਜੀ ਵਿਅਕਤੀਗਤ ਤੌਰ 'ਤੇ ਡਾ. ਸਾਹਿਬ ਦੀ ਸਲਾਹ ਨਾਲ ਸਹਿਮਤ ਸਨ ਅਤੇ ਟਕਸਾਲ ਭਿੰਡਰਾਂ ਦੇ ਪਦ-ਛੇਦ ਰੂਪ ਨਾਲ ਅਸਹਿਮਤ। ਇਸ ਲਈ ਉਨ੍ਹਾਂ ਨੇ 'ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ ਖੋਜ ਤੇ ਸੰਭਾਵਨਾ' ਪੁਸਤਕ ਵਿੱਚ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਭ੍ਰਾਤਾ ਗਿ. ਇੰਦਰ ਸਿੰਘ ਦੇ ਹਵਾਲੇ ਨਾਲ ਭਰੋਸੇ ਸਹਿਤ ਲਿਖਿਆ ਕਿ ਸੰਨ ੧੯੪੭ ਤਕ ਟਕਸਾਲ ਭਿੰਡਰਾਂ 'ਉਤਰਸੁ' ਪਾਠ ਜੁੜਤ ਹੀ ਮੰਨਦੀ ਰਹੀ। ਪ੍ਰੰਤੂ ਉਸ ਤੋਂ ਬਾਅਦ ਪਤਾ ਨਹੀਂ 'ਸੁ' ਔਂਕੜ ਵੱਖ ਕਿਉਂ ਕਰਨ ਲੱਗ ਪਈ ? ਪਰ ਜਥੇਦਾਰ ਜੀ ਨੇ ਅਜਿਹਾ ਸਭ ਕੁਝ ਵਰਨਣ ਕਰਕੇ ਅੰਤ ਵਿੱਚ ਜੋ ਸ਼ਬਦਾਵਲੀ ਵਰਤੀ, ਉਹ ਪਾਠਕਾਂ ਦਾ ਵਿਸ਼ੇਸ਼ ਧਿਆਨ ਮੰਗਦੀ ਹੈ। ਲਿਖਦੇ ਹਨ: "ਫਿਰ ਵੀ ਗੁਰਮਤਿ ਜੁਗਤ ਵਿਚ ਬੈਠ, ਸਦ-ਭਾਵਨਾ ਤੇ ਸ਼ਰਧਾ ਸਹਿਤ ਪਾਠਾਂ ਦੇ ਉਚਾਰਣ ਸਬੰਧੀ ਵਿਚਾਰ ਕਰਨੀ ਬਣਦੀ ਹੈ।" (ਪੰ. ੭੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੇ ਵਾਲੀ ਪ੍ਰਚਲਿਤ ਬੀੜ ਵਿੱਚ ਜਥੇਦਾਰ ਵੇਦਾਂਤੀ ਜੀ ਮੁਤਾਬਿਕ ਕੁਲ ੨੯੮੬ ਵਾਰ 'ਰਹਾਉ' ਪਦ ਦੀ ਵਰਤੋਂ ਕੀਤੀ ਮਿਲਦੀ ਹੈ। ਈਸ਼ਰ ਮਾਈਕਰੋ ਮੀਡੀਆ ਅਨੁਸਾਰ ਕੁੱਲ ਗਿਣਤੀ ੨੯੮੫ ਹੈ। 'ਰਹਾਓ' ਦੇ ਅਰਥ ਹਨ : ਰਹਿਣਾ, ਟਿਕਣਾ, ਟਿਕਾਉ। ਇਹੀ ਕਾਰਣ ਹੈ ਕਿ ਸੰਗੀਤਕ ਦ੍ਰਿਸ਼ਟੀ ਤੋਂ 'ਰਹਾਉ' ਦੇ ਪਦੇ ਨੂੰ ਸ਼ਬਦ ਦੀ ਟੇਕ ਤੇ ਅਸਥਾਈ ਮੰਨ ਕੇ ਵਾਰ-ਵਾਰ ਦੁਹਰਾਏ ਜਾਣ ਦਾ ਵਿਧਾਨ ਹੈ। ਪਾਵਨ ਬੀੜ ਅੰਦਰ 'ਰਹਾਉ' ਪਦ ਇੱਕ ਵਾਰ ਸ਼ਬਦ ਦੀ ਤੁਕ

ਵਜੋਂ 'ਹੁਕਮੀ ਕਿਰਿਆ' ਦੇ ਰੂਪ ਵਿੱਚ ਵੀ ਵਰਤਿਆ ਹੋਇਆ ਮਿਲਦਾ ਹੈ। ਜਿਵੇਂ: "ਭਾਈ ਰੇ! ਗੁਰਮਤਿ ਸਾਚਿ **ਰਹਾਉ**॥" (ਪੰਨਾ ੩੦) ਇਸ ਰੂਪ ਵਿੱਚ 'ਰਹਾਉ' ਦਾ ਅਰਥ ਹੈ: ਟਿਕੇ ਰਹੁ। ਇਸੇ ਤਰ੍ਹਾਂ ਇੱਕ ਵਾਰ ਸ਼ਬਦੀ ਤੁਕ ਵਜੋਂ ਇਸ ਪਦ ਦੀ ਵਰਤੋਂ ਉਤਮ ਪੁਰਖ ਵਿੱਚ ਵੀ ਮਿਲਦੀ ਹੈ। ਜਿਵੇਂ : "ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ **ਰਹਾਉ** ॥" (ਪੰਨਾ ੭੫੯) ਐਸੇ ਰੂਪ ਵਿੱਚ ਉਚਾਰਨ ਬਿੰਦੀ ਸਹਿਤ 'ਰਹਾਉਂ' ਕੀਤਾ ਜਾਂਦਾ ਹੈ ਅਤੇ ਅਰਥ ਹੁੰਦਾ ਹੈ : ਰਹਿੰਦਾ ਹਾਂ।

ਇਸ ਪ੍ਰਕਾਰ ਸ਼ਬਦਾਂ ਦੀ ਸੰਗੀਤਕ ਸੂਚਨਾ ਵਜੋਂ 'ਰਹਾਉ' ਪਦ ਕੁਲ ੨੯੮੪ ਵਾਰ ਵਰਤਿਆ ਗਿਆ ਹੈ, ਜਿਨ੍ਹਾਂ 'ਚੋਂ ੨੫੬ ਸ਼ਬਦ ਐਸੇ ਹਨ, ਜਿਨ੍ਹਾਂ ਵਿੱਚ 'ਰਹਾਉ' ਦੇ ਪਦੇ ਦਾ ਪ੍ਰਤੀਕ ਅੰਕ ॥੧॥ ਨਹੀਂ ਛਪ ਰਿਹਾ। ਜਿਵੇਂ ਛਾਪੇ ਦੀ ਪਾਵਨ ਬੀੜ ਵਿਖੇ "ਗਉੜੀ ਮਹਲਾ ੫ ॥ ਹਰਿ ਸੰਗਿ ਰਾਤੇ ਭਾਹਿ ਨ ਜਲੈ ॥......ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥" {ਪੰ.੨੦੧} ਦੇ ੧੦੯ਵੇਂ ਸ਼ਬਦ ਤੋਂ ਲੈ ਕੇ "ਗਉੜੀ ਮਹਲਾ ੫ ॥ ਅਪਨੇ ਸੇਵਕ ਕਉ ਆਪਿ ਸਹਾਈ ॥......ਕਰਨ ਕਰਾਵਨ ਪੂਰਨੁ ਸਚੁ ਸੋਇ ॥ ਰਹਾਉ ॥" {ਪੰ. ੨੦੨} ਦੇ ੧੧੩ਵੇਂ ਤਕ ਪੰਜਾਂ ਸ਼ਬਦਾਂ ਵਿੱਚ ਉਪਰੋਕਤ ਅੰਕ ਦੀ ਘਾਟ ਹੈ। 'ਪਾਠ-ਭੇਦ ਸੂਚੀ' ਦੇ ਪੰਨਾ ੫੯ 'ਤੇ ੧੦੯ਵੇਂ ਸ਼ਬਦ ਦੇ ਰਹਾਉ ਵਾਲੀ ਤੁਕ ਦਾ ਪ੍ਰਤੀਕ ਤੁਕਾਂਸ਼ "ਹਰਿ ਗੁਨ ਗਾਇ ॥ ਰਹਾਉ ॥" ਦੇ ਕੇ, ਇੱਕ ਵਿਸ਼ੇਸ ਨੋਟ ਇੰਵ ਲਿਖਿਆ ਹੈ :

ਏਥੋਂ ਅਗਾੜੀ ੧੧੩ਵੇਂ ਸ਼ਬਦ ਤੱਕ, ਰਹਾਉ ਨਾਲ ਏਕਾਂਗ (ਏਕਾ-ਅੰਕ) ਨਹੀਂ। ਪਰ ਹੋਰਨਾ ਸਭਨਾ ਪੁਰਾਤਨ ਬੀੜਾਂ ਵਿੱਚ ਹੈ।" ਉਥੇ, ਇਸ ਸੱਚਾਈ ਦੇ ਪ੍ਰਮਾਣ ਵਜੋਂ ਬੀੜ ਨੰ. ੧, ੪/੩, ੭, ੨੧/੩੪, ੩੧/੯੯, ੩੨/੬੨੮੧, ੩੮/੧੭੩ ਅਤੇ ੪੪ ਦਾ ਹਵਾਲਾ ਵੀ ਪੇਸ਼ ਕੀਤਾ ਹੈ।

ਜਥੇਦਾਰ ਵੇਦਾਂਤੀ ਜੀ ਨੇ ਆਪਣੀ 'ਖੋਜ ਤੇ ਸੰਭਾਵਨਾ' ਪੁਸਤਕ ਦੇ ਪੰਨਾ ੧੭੯ 'ਤੇ ਵਿਸ਼ੇਸ਼ ਨੋਟ ਦੇ ਸਿਰਲੇਖ ਹੇਠ ਲਿਖਿਆ ਹੈ : "ਗੁਰਬਾਣੀ ਦੀ ਅੰਕ ਨਿਯਮਾਵਲੀ ਅਨੁਸਾਰ ਅੰਕ ॥੧॥ ਕਿਸੇ ਸ਼ਬਦ ਦੇ ਪਹਿਲੇ ਪਦੇ ਦੀ ਸਮਾਪਤੀ 'ਤੇ ਵੀ ਅਤੇ ਉਸ ਸ਼ਬਦ ਵਿੱਚ ਆਏ 'ਰਹਾਉ' ਨਾਲ ਵੀ ਅੰਕਿਤ ਕੀਤਾ ਗਿਆ ਹੈ। ਗੁਰਬਾਣੀ ਵਿੱਚ ਕੁਝ ਸ਼ਬਦਾਂ ਦੇ ਆਰੰਭ ਵਿੱਚ 'ਰਹਾਉ' ਪਦ ਅੰਕਿਤ ਹੈ, ਪਰੰਤੂ ਬਹੁਤੇ ਸ਼ਬਦਾਂ ਵਿੱਚ ਪਹਿਲੇ ਪਦੇ ਤੋਂ ਬਾਅਦ ਅੰਕਿਤ ਹੈ। ਸਮੁੱਚੀ ਗੁਰਬਾਣੀ ਵਿੱਚ ਹਰੇਕ ਥਾਂ ਆਏ 'ਰਹਾਉ' ਪਦ ਨਾਲ ਅੰਕ ॥੧॥ ਅੰਕਿਤ ਹੈ। ਪਾਵਨ ਗੁਰਬਾਣੀ ਵਿੱਚ ਆਏ ਗੁਰਮਤਿ ਸਿਧਾਂਤਾਂ, ਲਗ-ਮਾਤਰੀ ਨਿਯਮਾਵਲੀ ਅਤੇ ਅੰਕ ਨਿਯਮਾਵਲੀ ਸਬੰਧੀ ਗੁਰੂ

ਸਾਹਿਬਾਨ ਦੀ ਆਪਸੀ ਸਮਾਨਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਕਰਨ ਸਮੇਂ ਲਿਖਾਰੀ ਦੀ ਕਲਮ ਦੀ ਉਕਾਈ ਕਾਰਨ ਕਈ ਥਾਵਾਂ 'ਤੇ 'ਰਹਾਉ' ਪਦ ਨਾਲ ਅੰਕ ॥੧॥ ਅੰਕਿਤ ਹੋਣੋ ਰਹਿ ਗਿਆ ਹੈ, ਜਿਸ ਨੂੰ ਨਿਯਮ ਨਹੀਂ ਬਣਾਇਆ ਜਾ ਸਕਦਾ। ਪੁਰਾਤਨ ਹੱਥ ਲਿਖਤ ਬੀੜਾਂ ਵਿੱਚ ਗੁਰਬਾਣੀ ਅੰਦਰ ਹਰੇਕ ਥਾਂ ਆਏ '**ਰਹਾਉ**' ਪਦ ਨਾਲ ਅੰਕ ॥੧॥ ਅੰਕਿਤ ਹੋਇਆ ਮਿਲਦਾ ਹੈ। (ਇਹੀ ਕਾਰਣ ਹੈ ਕਿ ਉਨ੍ਹਾਂ ਦੁਆਰਾ ਸੋਧੇ ਤੇ ਸਿੱਖ ਬੁੱਕ ਕਲਬ ਅਮਰੀਕਾ ਦੁਆਰਾ ਔਨਲਾਈਨ ਪ੍ਰਕਾਸ਼ਤ ਹੋਏ ਪਾਵਨ ਬੀੜ ਦੇ ਖਰੜੇ ਵਿੱਚ '**ਰਹਾਉ**' ਦੇ ਹਰੇਕ ਪਦੇ ਨਾਲ ਅੰਕ ॥੧॥ ਦੇ ਦਰਸ਼ਨ ਹੁੰਦੇ ਹਨ। ਪ੍ਰੰਤੂ ਫਿਰ ਵੀ ਉਨ੍ਹਾਂ ਲਿਖਿਆ) ਬਿਬੇਕ ਬੁੱਧੀ ਦੇ ਧਾਰਨੀ ਗੁਰੂ ਦੇ ਸਨਮੁਖ ਰਹਿਣ ਵਾਲੇ ਵਿਦਵਾਨ ਗੁਰਸਿੱਖਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਭਾਵਨਾ ਸਹਿਤ ਸਿਰ ਜੋੜ ਕੇ ਇਸ ਕਾਰਜ ਨੂੰ ਤਰਜੀਹ ਦੇ ਕੇ ਸੰਪੂਰਨ ਕਰਨ ਵਾਸਤੇ ਅੱਗੇ ਆਉਣ ਦਾ ਉੱਦਮ ਕਰਨ।" ਭਾਵ, ਗੁਰਮੁਖ ਗੁਰਸਿੱਖ ਵਿਦਵਾਨ ਨਿਰਪਖਤਾ ਸਹਿਤ ਸਿਰ ਜੋੜ ਕੇ ਬੈਠਣ ਤੇ ਅਜਿਹੇ ਪਾਠਾਂਤ੍ਰਾਂ ਸਬੰਧੀ ਪੰਥਕ ਪੱਧਰ ਦਾ ਕੋਈ ਨਿਰਣੈਜਨਕ ਫੈਸਲਾ ਕਰਨ। ਇਸੇ ਲਈ ਉਨ੍ਹਾਂ ਨੇ ਸਿੱਖ ਬੁੱਕ ਕਲੱਬ ਵਾਲੀ ਬੀੜ ਦੇ ਖੋਜ ਖਰੜੇ ਵਿੱਚ ਸ਼੍ਰੋਮਣੀ ਕਮੇਟੀ ਦੀ ਪਦ-ਛੇਦ ਬੀੜ ਅੰਦਰਲੇ 'ਪਰਸ ਨਪਰਸ' (ਪੰ. ੯੮੧) ਅਤੇ 'ਪਰਸ ਨਿਪਰਸ' (ਪੰ. ੧੩੨੪) ਵਰਗੇ ਕਈ ਤੁਕਾਂਸ਼ਾਂ ਨੂੰ ਸੋਧਣ ਤੋਂ ਵੀ ਸੰਕੋਚ ਕੀਤਾ। ਭਾਵੇਂ ਕਿ ਉਹ ਪਾਠ-ਬੋਧ ਸਮਾਗਮਾਂ ਮੌਕੇ ਉਪਰੋਕਤ ਤੁਕਾਂਸ਼ਾਂ ਨੂੰ 'ਪਰਸਨ ਪਰਸ' ਤੇ 'ਪਰਸਨਿ ਪਰਸ' ਹੀ ਪੜ੍ਹਿਆ ਕਰਦੇ ਸਨ।

ਸ਼ਾਇਦ ਇਹੀ ਕਾਰਣ ਹੈ ਕਿ 'ਸਿੱਖ ਬੁੱਕ ਕਲੱਬ ਅਮਰੀਕਾ' ਨੇ ਵਾਰ-ਵਾਰ ਸਪੱਸ਼ਟ ਕੀਤਾ ਹੈ ਕਿ ਉਸ ਵੱਲੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਔਨਲਾਈਨ ਪ੍ਰਕਾਸ਼ਨਾ ਕੋਈ ਅੰਤਮ ਨਿਰਣਾ ਨਹੀਂ। ਉਸ ਦਾ ਮੁੱਖ ਮਨੋਰਥ ਤਾਂ ਕੇਵਲ ਪਿਛਲੇ ੨੦ ਸਾਲਾਂ ਤੋਂ ਪਾਠ-ਭੇਦਾਂ ਦੀ ਖੋਜ ਵਿੱਚ ਲੱਗੇ ਉਪਰੋਕਤ ਵਿਦਵਾਨਾਂ ਦੀ ਖੋਜੀ ਘਾਲਣਾ ਨੂੰ ਸੰਭਾਲਣਾ ਅਤੇ ਉਸ ਪ੍ਰਤੀ ਧਾਰਮਿਕ ਤੇ ਅਕਾਦਮਿਕ ਖੇਤਰ ਦੇ ਚੋਣਵੇਂ ਵਿਦਵਾਨਾਂ ਦੀ ਨਿਰਣੈ-ਜਨਕ ਸਲਾਹ ਹਾਸਲ ਕਰਨਾ ਹੈ। ਹਰੇਕ ਗੁਰਸਿੱਖ ਵਾਂਗ ਕਲੱਬ ਦੇ ਸਮੂਹ ਸੇਵਾਦਾਰਾਂ ਦੀ ਇੱਕੋ ਹੀ ਸ਼ਰਧਾਜਨਕ ਇੱਛਾ ਹੈ ਕਿ ਪਾਵਨ ਬੀੜ ਦੀ ਸ਼ੁਧ-ਛਪਾਈ ਲਈ ਪੰਥਕ ਪੱਧਰ ਦਾ ਕੋਈ ਸਾਂਝਾ ਉਪਰਾਲਾ ਹੋ ਸਕੇ। ਕਾਰਨ ਹੈ ਕਿ ਸਿੱਖ ਰਹਿਤ ਮਰਯਾਦਾ ਮੁਤਾਬਿਕ ਪੰਥ ਨੂੰ ਪਾਵਨ ਬੀੜ ਦੀ ਨਿਰੋਲਤਾ (ਸ਼ੁੱਧਤਾ) ਦੇ ਘੇਰੇ ਵਿੱਚ ਸੋਧ-ਸੁਧਾਈ ਤੇ ਛਪਾਈ ਆਦਿਕ ਪ੍ਰਤੀ ਗੁਰਮਤੇ ਦਾ ਅਧਿਕਾਰ ਹੈ। ਜੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਜਥੇਦਾਰ ਨਿਰਪੱਖਤਾ ਸਹਿਤ ਸਿੱਖ ਸੰਪਰਦਾਵਾਂ, ਸਿੱਖ ਮਿਸ਼ਨਰੀ ਸੰਸਥਾਵਾਂ

ਅਤੇ ਅਕਾਦਮਿਕ ਖੇਤਰ ਦੇ ਵਿਦਵਾਨਾਂ ਦੀ ਕੋਈ ਭਰੋਸੇਯੋਗ ਸੋਧਕ ਕਮੇਟੀ ਬਣਾ ਕੇ ਨਿਰਣੈ-ਜਨਕ ਫੈਸਲੇ ਦਾ ਉਪਰਾਲਾ ਕਰੇ ਤਾਂ ਕਲੱਬ ਵੀ ਭਵਿੱਖ ਵਿੱਚ ਆਪਣੇ ਪੱਧਰ 'ਤੇ ਸੰਗਤੀ ਸਹਿਯੋਗ ਸਦਕਾ ਗੁਰਬਾਣੀ ਦੀ ਸ਼ੁੱਧ ਛਪਾਈ ਪੱਖੋਂ ਕੀਤੀ ਜਾਣ ਵਾਲੀ ਹਰੇਕ ਕਾਰਵਾਈ ਬੰਦ ਕਰ ਦੇਵੇਗਾ। ਸਿੱਖ ਜਗਤ ਨੂੰ ਭੁੱਲਣਾ ਨਹੀਂ ਚਾਹੀਦਾ ਕਿ ਪ੍ਰਿੰਸੀਪਲ ਜੋਧ ਸਿੰਘ ਹੁਰਾਂ ਨੇ ਅੱਜ ਤੋਂ ੯੦ ਸਾਲ ਪਹਿਲਾਂ ਸੰਨ ੧੯੩੨ ਵਿੱਚ ਹੀ ਚੇਤਾਵਨੀ ਵਜੋਂ ਲਿਖ ਦਿੱਤਾ ਸੀ ਕਿ "ਸਸਤਾ ਵੇਚਣ ਦੀ ਦੌੜ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਲਗ, ਕੰਨੇ ਆਦਿ ਦੀਆਂ ਬਹੁਤ ਅਸ਼ੁੱਧੀਆਂ ਆ ਗਈਆਂ ਹਨ ਤੇ ਜੇ ਕਿਸੇ ਜਿੰਮੇਵਾਰ ਜਥੇ ਨੇ ਇਹ ਬੀੜਾਂ ਪ੍ਰਕਾਸ਼ਿਤ ਕਰਨ ਦਾ ਕੰਮ ਆਪਣੇ ਜਿੰਮੇ ਨਾ ਲਿਆ ਤਾਂ ਥੋੜੇ ਚਿਰ ਪਿਛੋਂ ਸ਼ੁਧ ਪਾਠ ਕਰਨਾ ਕਠਨ ਹੋ ਜਾਵੇਗਾ।" (ਗੁਰਮਤਿ ਨਿਰਣਯ, ਪੰਨਾ ੭)

**ਦੂਜਾ ਵੱਡਾ ਮਸਲਾ ਹੈ ਮੂਲਮੰਤ੍ਰ ਅਥਵਾ ਮੰਗਲਾਚਰਣ ਦੇ ਸਥਾਨ ਅਤੇ ਉਸ ਦੇ ਸੰਪੂਰਨ ਤੇ ਸੰਖੇਪਕ ਰੂਪਾਂ ਦਾ** : ਕਿਉਂਕਿ ਛਾਪੇ ਦੀ ਪ੍ਰਚਲਿਤ ਬੀੜ ਦੇ ਦਰਸ਼ਨ ਕਰਦਿਆਂ ਅਸੀਂ ਵੇਖਦੇ ਹਾਂ ਕਿ ਮੰਗਲਾਂ ਦੀ ਰੂਪਕ ਤੇ ਸਥਾਨਿਕ ਤਰਤੀਬ ਵਿੱਚ ਇਕਸਾਰਤਾ ਨਹੀਂ ਹੈ। ਜਿਵੇਂ ਛਾਪੇ ਦੀ ਬੀੜ ਵਿੱਚ ੩੧ ਰਾਗਾਂ 'ਚੋਂ ੨੬ ਰਾਗਾਂ ਦੇ ਆਰੰਭ ਵਿੱਚ '੧ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥' ਤੱਕ ਦਾ ਸੰਪੂਰਨ ਮੰਗਲ ਹੈ।

ਸਿਰੀਰਾਗੁ, ਜੈਤਸਰੀ, ਬੈਰਾੜੀ, ਤੁਖਾਰੀ ਤੇ ਕੇਦਾਰਾ ਦੇ ਆਰੰਭ ਵਿੱਚ ਸੰਖੇਪ ਮੰਗਲ '੧ੴ ਸਤਿਗੁਰ ਪ੍ਰਸਾਦਿ' ਹੈ। ਭਾਵ, ੩੧ ਰਾਗਾਂ ਚੋਂ ੫ ਰਾਗਾਂ ਦੇ ਮੁੱਢ ਵਿੱਚ ਸੰਖੇਪ ਮੰਗਲ ਹੈ।

ਆਸਾ ਕੀ ਵਾਰ ਤੇ ਉਸ ਦੀ ਭਗਤ ਬਾਣੀ, ਸਹਸਕ੍ਰਿਤੀ ਸਲੋਕ ਮਃ ੧ ਤੇ ਮਃ ੫, ਸਵਈਏ ਮਃ ੫ ਤੇ 'ਸਲੋਕ ਵਾਰਾਂ ਤੇ ਵਧੀਕ' ਦੇ ਆਦਿ-ਮੰਗਲ ਸੰਪੂਰਣ ਹਨ। ਇਨ੍ਹਾਂ ਤੋਂ ਇਲਾਵਾ ਬਾਕੀ ਬਾਣੀਆਂ ਦੇ ਮੰਗਲ ਸੰਖੇਪ ਹਨ ਤੇ ਉਹ ਵੀ ਤਿੰਨ ਪ੍ਰਕਾਰ ਦੇ। ਜਿਵੇਂ :

(੧) ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ – ੯ ਵਾਰ (ਪੰ. ੧੩੭, ੨੨੦, ੨੩੫, ੨੪੨, ੨੪੩, ੩੨੩, ੩੪੦, ੩੪੫, ੮੫੫)

(੨) ੧ੴ ਸਤਿ ਨਾਮੁ ਗੁਰ ਪ੍ਰਸਾਦਿ ॥ – ੨ ਵਾਰ (ਪੰ. ੮੧, ੫੪੪)

(੩) ੧ੴ ਸਤਿਗੁਰ ਪ੍ਰਸਾਦਿ ॥ – ੫੨੨ ਵਾਰ

ਨੋਟ : ਸ਼੍ਰੋਮਣੀ ਕਮੇਟੀ ਦੀ ਸੰਨ ੧੯੫੨ ਵਾਲੀ ਛਾਪੇ ਦੀ ਬੀੜ ਅਤੇ ਸ਼ਬਦਾਰਥ ਦੀਆਂ ਪੋਥੀਆਂ ਵਿੱਚ 'ਮਹਲਾ ੧' ਅਤੇ 'ਮਹਲਾ ੨' ਦੇ ਸਲੋਕਾਂ ਨੂੰ ਨਿਖੇੜਣ ਲਈ ਸ੍ਰੀ ਕਰਤਾਰਪੁਰੀ ਬੀੜ ਮੁਤਾਬਿਕ ਅਤਿ ਸੰਖੇਪ ਮੰਗਲ '੧ੴ' ਦਰਜ ਸੀ, ਜੋ ਹੁਣ ਸ਼੍ਰੋਮਣੀ ਕਮੇਟੀ ਤੇ ਟਕਸਾਲ ਭਿੰਡਰਾਂ ਦੀਆਂ ਪ੍ਰਕਾਸ਼ਤ ਬੀੜਾਂ ਤੇ ਪੋਥੀਆਂ ਵਿਚੋਂ ਅਲੋਪ ਹੈ। ਪਰ ਜਦੋਂ ਅਸੀਂ ੧੭ਵੀਂ ਤੇ ੧੮ਵੀਂ ਸਦੀ ਦੀਆਂ ਹੱਥ-ਲਿਖਤ ਬੀੜਾਂ ਦੇ ਬਰੀਕੀ ਨਾਲ ਦਰਸ਼ਨ ਕਰਦੇ ਹਾਂ ਤਾਂ ਭਾਈ ਬੰਨੋ ਸ਼ਾਖ ਦੀਆਂ ਬੀੜਾਂ ਨੂੰ ਛੱਡ ਕੇ ਭਾਈ ਗੁਰਦਾਸ ਤੇ ਦਮਦਮੀ ਸ਼ਾਖ ਦੀਆਂ ਵਧੇਰੇ ਬੀੜਾਂ ਵਿੱਚ ਮੰਗਲਾਂ ਦੀ ਸਥਾਨਿਕ ਤੇ ਰੂਪਕ ਇਕਸਾਰਤਾ ਦਿਸਦੀ ਹੈ। ੩੧ ਮੁੱਖ ਰਾਗਾਂ ਦੇ ਅਰੰਭਕ ਮੰਗਲ ਸਾਰੇ ਸੰਪੂਰਨ ਹਨ ਅਤੇ ਉਪਰਾਗਾਂ, ਰਾਗਾਂ ਦੇ ਘਰਾਂ, ਵੱਖ ਵੱਖ ਬਾਣੀਕਾਰਾਂ ਦੀਆਂ ਬਾਣੀਆਂ ਦੇ ਜੋ ਵਿਸ਼ੇਸ਼ ਸੰਗ੍ਰਹਿ ਹਨ, ਉਨ੍ਹਾਂ ਅੱਗੇ ਕੇਵਲ '੧ੴ ਸਤਿਗੁਰਪ੍ਰਸਾਦਿ' ਦਾ ਸੰਖੇਪ ਮੰਗਲ ਹੈ। ਪਰ, ਛਾਪੇ ਦੀ ਪ੍ਰਚਲਿਤ ਬੀੜ ਵਿੱਚ ਜੋ ਮੰਗਲ ਹਨ, ਉਨ੍ਹਾਂ ਵਿੱਚੋਂ ਵੀ ਕਈ ਥਾਈਂ ਮੰਗਲਾਚਰਣ ਰਾਗਾਂ ਦੀ ਅਰੰਭਤਾ ਤੇ ਸ਼ਬਦੀ ਸਿਰਲੇਖਾਂ ਤੋਂ ਪਹਿਲਾਂ ਹਨ ਅਤੇ ਕਈ ਥਾਈਂ ਪਿੱਛੋਂ। ਕਿਤੇ ਮੰਗਲ ਸਿਰਲੇਖਾਂ ਦੇ ਬਰਾਬਰ ਹਨ ਅਤੇ ਕਿਤੇ ਸੱਜੇ ਪਾਸੇ ਉੱਪਰ। ਭਾਵੇਂ ਕਿ ਇਸ ਢੰਗ ਨਾਲ ਪਾਵਨ ਬੀੜ ਦੀਆਂ ਇਲਾਹੀ ਰਚਨਾਵਾਂ ਦੇ ਬਾਣੀਕਾਰਾਂ, ਬਾਣੀਆਂ ਦੇ ਨਾਵਾਂ ਤੇ ਕਾਵਿਕ ਛੰਦਾਂ ਪ੍ਰਤੀ ਕਈ ਪ੍ਰਕਾਰ ਦੇ ਭੁਲੇਖੇ ਪੈਦਾ ਹੁੰਦੇ ਹਨ। ਖ਼ਾਸ ਕਰਕੇ ਭਗਤ ਬਾਣੀ ਦੇ ਸਿਰਲੇਖਾਂ ਅਤੇ ਸੁਖਮਨੀ ਸਾਹਿਬ ਵਾਂਗ ਕੁਝ ਹੋਰ ਵਿਸ਼ੇਸ਼ ਲੰਮੀਆਂ ਬਾਣੀਆਂ ਦੇ ਨਾਵਾਂ ਤੋਂ ਪਿੱਛੋਂ ਆਏ ਸੰਖੇਪ ਮੰਗਲਾਂ ਕਾਰਣ। ਉਦਾਹਰਣ ਵਜੋਂ ਸ਼੍ਰੋਮਣੀ ਕਮੇਟੀ ਦੀਆਂ ਪ੍ਰਕਾਸ਼ਨਾਵਾਂ ਦੇ ਕੁਝ ਹੇਠ ਲਿਖੇ ਸਿਰਲੇਖ ਵਾਚੇ ਜਾ ਸਕਦੇ ਹਨ :-

(੧) ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥

ਮੋਤੀ ਤ ਮੰਦਰ ਊਸਰਹਿ... {ਪੰ. ੧੪}

(੨) ੧ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥ ਆਖਿ ਆਖਿ ਮਨੁ ਵਾਵਣਾ...॥ {ਪੰ.੫੩}

(੩) ੧ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਕਬੀਰ ਜੀਉ ਕਾ ॥ ਏਕੁ ਸੁਆਨੁ ਕੈ ਘਰਿ ਗਾਵਣਾ

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ... ॥ {ਪੰ.੯੧}

(੪)

ਰਾਗੁ ਮਾਝ ਚਉਪਦੇ

ਘਰੁ ੧ ਮਹਲਾ ੪ ॥ ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ {ਪੰ. ੯੪}

(੫) ਗਉੜੀ ਸੁਖਮਨੀ ਮਃ ੫ ॥ ਸਲੋਕੁ ॥ ੴ ਸਤਿਗੁਰ ਪ੍ਰਸਾਦਿ ॥

ਆਦਿ ਗੁਰਏ ਨਮਹ ॥...{ਪੰ. ੨੬੨}

(੬) ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ ॥ ੴ ਸਤਿਨਾਮੁ ਕਰਤਾ ਪੁਰਖ ਗੁਰਪ੍ਰਸਾਦਿ॥ ਬਾਵਨ ਅਛਰ ਲੋਕ ਤ੍ਰੈ......॥ {ਪੰ.੩੪੦}

ਪ੍ਰੰਤੂ, ਪ੍ਰਾਚੀਨ ਹੱਥ-ਲਿਖਤੀ ਬੀੜਾਂ ਵਿੱਚ ਐਸਾ ਨਹੀਂ। ਰਾਗਾਂ ਅਤੇ ਵੱਖ ਵੱਖ ਸ਼ਬਦੀ ਸੰਗ੍ਰਹਿਆਂ ਦੇ ਮੰਗਲ ਸਭ ਥਾਈਂ ਪਤਰੇ ਅਥਵਾ ਪੰਨੇ ਦੇ ਅੱਧ ਤੋਂ ਸੱਜੇ ਪਾਸੇ ਤੇ ਸ਼ਬਦੀ ਸਿਰਲੇਖਾਂ ਤੋਂ ਉੱਚੇਰੇ ਹਨ। ਭਾਵ, ਸਿਰਲੇਖਾਂ ਤੋਂ ਪਹਿਲਾਂ ਲਿਖੇ ਗਏ ਹਨ। ਹਾਂ! ਭਾਈ ਬੰਨੋ ਤੇ ਸ੍ਰੀ ਕਰਤਾਰਪੁਰੀ ਬੀੜ ਦੇ ਮੰਗਲ ਵੀ ਹਨ ਤਾਂ ਭਾਵੇਂ ਕਈ ਥਾਈਂ ਸਿਰਲੇਖਾਂ ਦੇ ਬਰਾਬਰ, ਪਰ ਹੈਨ ਉਹ ਵੀ ਵਰਕੇ ਦੇ ਸੱਜੇ ਅੱਧ ਵਿੱਚ ਅਤੇ ਕਈ ਥਾਈਂ ਸੱਜੇ ਉੱਪਰ ਵੀ। ਇਸ ਪ੍ਰਕਾਰ ਉਪਰੋਕਤ ਦੋਹਾਂ ਤਰਤੀਬਾਂ ਵਿੱਚ ਮੰਗਲਾਂ ਨੂੰ ਕਿਸੇ ਵੀ ਹਾਲਤ ਵਿੱਚ ਵਰਕੇ ਦੇ ਖੱਬੇ ਅੱਧ ਵਾਲੇ ਪਾਸੇ ਵਧਣ ਨਹੀਂ ਦਿੱਤਾ ਗਿਆ। ਇਸ ਤੋਂ ਸਿੱਧ ਹੈ ਕਿ ਪ੍ਰਾਚੀਨ ਬੀੜਾਂ ਵਿੱਚ ਸਭ ਥਾਈਂ ਮੰਗਲਾਂ ਨੂੰ ਪਹਿਲ ਦਿੰਦਿਆਂ ਸਿਰਲੇਖਾਂ ਦੇ ਆਦਿ ਵਿੱਚ ਰੱਖਿਆ ਗਿਆ ਹੈ। ਕਿਸੇ ਨੂੰ ਸੱਜੇ ਪਾਸੇ ਬਠਾਉਣਾ ਜਾਂ ਰੱਖਣਾ, ਸਭਿਅਕ ਪੱਖੋਂ ਵੀ ਉਸ ਨੂੰ ਪਹਿਲ 'ਤੇ ਅਧਾਰਿਤ ਸਤਿਕਾਰ ਦੇਣਾ ਤੇ ਵਡੱਪਣ ਨੂੰ ਪ੍ਰਵਾਨ ਕਰਨ ਤੁੱਲ ਹੁੰਦਾ ਹੈ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਤਤਕਾਲੀ ਪ੍ਰਿੰਸੀਪਲ ਸਾਹਿਬ ਸਿੰਘ ਜੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਦਸਵੀਂ ਪੋਥੀ ਦੇ ਅੰਤਲੇ ਭਾਗ ਵਿੱਚ 'ਮੂਲਮੰਤ੍ਰ ਦੀ ਸਹੀ ਥਾਂ ਦਾ ਨਿਰਨਾ' ਸਿਰਲੇਖ ਹੇਠ ਲਿਖਦੇ ਹਨ :

''ਜਦੋਂ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਬੀੜ' ਦੀ ਛਪਾਈ ਦਾ ਕੰਮ ਆਪਣੇ ਹੱਥਾਂ ਵਿੱਚ ਲਿਆ, ਤਾਂ ਪ੍ਰਬੰਧਕਾਂ ਨੇ ਛਪਾਈ ਸ਼ੁਰੂ ਕਰਨ ਤੋਂ ਪਹਿਲਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਨਾਲ ਸੁਧਾਈ ਕੀਤੀ। ਜਿਹੜੇ ਸੱਜਣ ਸੁਧਾਈ ਦੇ ਕੰਮ ਉਤੇ ਲਾਏ ਗਏ, ਉਨ੍ਹਾਂ ਨੂੰ ਉਸ 'ਬੀੜ' ਦਾ

ਲਿਖਣ-ਢੰਗ ਵੇਖ ਕੇ ਇਹ ਨਵਾਂ ਖ਼ਿਆਲ ਸੁੱਝਿਆ ਕਿ ਉਸ ਬੀੜ ਵਿੱਚ ਮੂਲਮੰਤ੍ਰ ਹਰ ਥਾਂ ਬੀੜ ਦੇ ਪੱਤਰੇ ਉੱਤੇ ਸੱਜੇ ਪਾਸੇ ਦੇ ਅਖ਼ੀਰ 'ਤੇ ਹੀ ਲਿਖਿਆ ਹੋਇਆ ਹੈ। ਛੋਟਾ ਮੂਲਮੰਤ੍ਰ '੧ੴ ਸਤਿਗੁਰ ਪ੍ਰਸਾਦਿ' ਤਾਂ ਸੱਜੇ ਪਾਸੇ ਇਕੋ ਹੀ ਪਾਲ ਵਿੱਚ ਮੁੱਕ ਜਾਂਦਾ ਹੈ; ਪਰ ਜਿਥੇ ਕਿਤੇ ਸਾਰਾ ਮੂਲਮੰਤ੍ਰ ਲਿਖਿਆ ਹੋਇਆ ਹੈ, ਉਹ ਉਸੇ ਸਤ੍ਰ ਵਿੱਚ ਖ਼ਤਮ ਨਹੀਂ ਹੋ ਸਕਿਆ ਕਿਉਂਕਿ ਇਹ ਹਰ ਥਾਂ ਲਿਖਣਾ ਸ਼ੁਰੂ ਹੀ ਹੁੰਦਾ ਹੈ ਪੱਤਰੇ ਦੇ ਅੱਧ ਤੋਂ ਪਿੱਛੋਂ ਸੱਜੇ ਪਾਸੇ ਵਲ। ਮੂਲਮੰਤ੍ਰ ਦੇ ਬਾਕੀ ਬਚੇ ਹਿੱਸੇ ਨੂੰ ਦੂਜੀ ਜਾਂ ਤੀਜੀ ਸਤਰ ਵਿੱਚ ਲਿਖਿਆ ਗਿਆ ਹੈ; ਪਰ ਉਹ ਵੀ ਸੱਜੇ ਪਾਸੇ ਹੀ ਉਪਰਲੀ ਸਤਰ ਦੇ ਹੇਠਵਾਰ। ਮੂਲਮੰਤ੍ਰ ਨੂੰ ਕਿਤੇ ਭੀ ਖੱਬੇ ਪਾਸੇ ਵਲ ਨਹੀਂ ਆਉਣ ਦਿੱਤਾ ਗਿਆ।

ਉਨ੍ਹਾਂ ਸੱਜਣਾਂ ਨੇ ਕਮੇਟੀ ਦੇ ਪ੍ਰਬੰਧਕਾਂ ਦਾ ਧਿਆਨ ਇਸ ਪਾਸੇ ਦਿਵਾਇਆ। ਪ੍ਰਬੰਧਕਾਂ ਨੇ ਪੰਥ ਦੇ ਕੁਝ ਮੁਖੀ ਵਿਦਵਾਨ ਸੱਜਣਾਂ ਦਾ ਇਕੱਠ ਕਰਕੇ ਨਿਰਨਾ ਕਰਾਇਆ। ਮੂਲਮੰਤ੍ਰ ਦੀ ਲਿਖਾਈ ਬਾਰੇ (ਹੇਠ ਲਿਖੀਆਂ) ਚਾਰ ਜ਼ਰੂਰੀ ਗੱਲਾਂ ਸਾਹਮਣੇ ਆ ਗਈਆਂ।

(੧) ਹਰੇਕ ਥਾਂ ਮੂਲਮੰਤ੍ਰ ਪੱਤ੍ਰੇ ਦੇ ਸੱਜੇ ਪਾਸੇ ਹੀ ਹੈ। ਸਾਬਤ ਮੂਲਮੰਤ੍ਰ ਦਾ ਪਹਿਲੀ ਸਤਰ ਤੋਂ ਬਚਿਆ ਹਿੱਸਾ ਲਿਖਣ ਵੇਲੇ ਭੀ ਪੱਤਰੇ ਦਾ ਸੱਜਾ ਪਾਸਾ ਹੀ ਵਰਤਿਆ ਹੈ। ਕਿਤੇ ਭੀ ਮੂਲਮੰਤ੍ਰ ਨੂੰ ਖੱਬੇ ਪਾਸੇ ਨਹੀਂ ਆਉਣ ਦਿੱਤਾ ਗਿਆ।

(੨) ਕਈ ਥਾਈਂ ਇਹ ਮੂਲਮੰਤ੍ਰ ਸ਼ਬਦ-ਸੰਗ੍ਰਹਿ ਨਾਲੋਂ ਉਚੇਰਾ ਹੈ।

(੩) 'ਰਾਗ' ਅਤੇ 'ਮਹਲੇ' ਵਾਲਾ ਸਿਰਲੇਖ ਸਦਾ ਹੀ ਪੱਤਰੇ ਦੇ ਖੱਬੇ ਪਾਸੇ ਲਿਖਿਆ ਗਿਆ ਹੈ। ਜੇ ਕਿਤੇ ਸਿਰਲੇਖ ਲੰਮਾ ਹੋ ਗਿਆ ਹੈ, ਤਾਂ ਇਸ ਨੂੰ ਪੱਤਰੇ ਦੇ ਅੱਧ ਤੋਂ ਸੱਜੇ ਪਾਸੇ ਵਲ ਨਹੀਂ ਜਾਣ ਦਿੱਤਾ ਗਿਆ। ਸਿਰਲੇਖ ਦਾ ਬਾਕੀ ਬਚਿਆ ਹਿੱਸਾ ਮੁੜ ਖੱਬੇ ਪਾਸੇ ਹੀ ਪਹਿਲੇ ਹਿੱਸੇ ਦੇ ਹੇਠ ਲਿਖ ਦਿੱਤਾ ਹੈ।

(੪) ਸਿਰਲੇਖ ਅਤੇ ਮੂਲਮੰਤ੍ਰ- ਇਨ੍ਹਾਂ ਦੋਹਾਂ ਦੇ ਵਿਚਕਾਰ ਪੱਤਰੇ ਉੱਤੇ ਕਾਫ਼ੀ ਥਾਂ ਖ਼ਾਲੀ ਕੋਰਾ ਰੱਖਿਆ ਗਿਆ ਹੈ।

**ਵਿਦਵਾਨਾਂ ਦਾ ਫੈਸਲਾ :**

ਇਕੱਠੇ ਹੋਏ ਵਿਦਵਾਨ ਸੱਜਣ ਇਸ ਨਤੀਜੇ ਉੱਤੇ ਅੱਪੜੇ ਕਿ ਪੱਤਰੇ ਉੱਤੇ ਹਰ ਥਾਂ ਮੂਲਮੰਤ੍ਰ ਨੂੰ ਸੱਜੇ ਪਾਸੇ ਰੱਖ ਕੇ ਆਦਰ-ਸਤਕਾਰ ਦਿੱਤਾ ਗਿਆ ਹੈ। ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਿਕਰਮਾਂ ਕਰਨ ਵੇਲੇ ਸਿੱਖ ਸ੍ਰੀ ਹਰਿਮੰਦਰ ਸਾਹਿਬ ਨੂੰ ਸੱਜੇ ਹੱਥ ਹੀ

ਰੱਖਦਾ ਹੈ। ਸੋ ਸ੍ਰੀ ਕਰਤਾਰਪੁਰ ਵਾਲੀ 'ਬੀੜ' ਵਿੱਚ ਮੂਲਮੰਤ੍ਰ ਨੂੰ ਸਦਾ 'ਪਹਿਲ' ਦਿੱਤੀ ਹੋਈ ਹੈ। ਪੜ੍ਹਨ ਵੇਲੇ ਪਹਿਲਾਂ ਮੂਲਮੰਤ੍ਰ ਹੀ ਪੜ੍ਹਣਾ ਹੈ। ਪੁਰਾਣੇ ਸਮੇਂ ਲਿਖਣ-ਢੰਗ ਹੀ ਇਹੀ ਸੀ ਕਿ ਆਰੰਭਕ ਮੰਗਲਾਚਰਨ ਨੂੰ ਸੱਜੇ ਪਾਸੇ ਪਹਿਲ ਦਿੱਤੀ ਜਾਏ।

ਅਗਾਂ ਸਦਾ ਲਈ ਪਾਠਕਾਂ ਨੂੰ ਟਪਲੇ ਤੋਂ ਬਚਾਣ ਲਈ ਉਨ੍ਹਾਂ ਵਿਦਵਾਨਾਂ ਨੇ ਇਹ ਫੈਸਲਾ ਕੀਤਾ ਕਿ 'ਬੀੜਾਂ' ਛਾਪਣ ਵੇਲੇ ਮੂਲਮੰਤ੍ਰ ਨੂੰ 'ਪਹਿਲਾਂ' ਛਾਪਿਆ ਜਾਏ। ਪੰਜਾਬੀ ਦੀ ਲਿਖਾਈ ਖੱਬੇ ਪਾਸੇ ਤੋਂ ਸੱਜੇ ਵਲ ਜਾਂਦੀ ਹੈ। ਸੋ, ਇਸ ਫੈਸਲੇ ਅਨੁਸਾਰ ਮੂਲਮੰਤ੍ਰ ਪੱਤਰੇ ਦੇ ਸੱਜੇ ਪਾਸੇ ਛਾਪੇ ਜਾਣ ਦੇ ਥਾਂ ਖੱਬੇ ਪਾਸੇ ਤੋਂ ਸ਼ੁਰੂ ਕੀਤਾ ਗਿਆ। ਸਿਰਫ ਇਸੇ ਤਰੀਕੇ ਨਾਲ ਹੀ ਮੂਲਮੰਤ੍ਰ ਨੂੰ ਪਹਿਲ ਮਿਲ ਸਕਦੀ ਸੀ।"

ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਅਸਿਸਟੈਂਟ ਪ੍ਰੋਫੈਸਰ ਡਾ. ਗੁਰਮੇਲ ਸਿੰਘ ਦੇ ਲਿਖੇ 'ਗੁਰਬਾਣੀ ਉਚਾਰਨ' ਨਾਂ ਦੇ ਪਰਚੇ ਮੁਤਾਬਿਕ ਵੀ "ਮੰਗਲਾਚਰਨ (ਮੂਲ ਮੰਤ੍ਰ) ਨੂੰ ਪੜ੍ਹਨ ਦਾ ਵਿਧਾਨ ਸਿਰਲੇਖਾਂ ਤੋਂ ਪਹਿਲਾਂ ਦਾ ਹੈ। ਮੰਗਲਾਚਰਨ, ਸਿਰਲੇਖ ਤੋਂ ਉਪਰ ਤੇ ਸਜੇ ਕਰਕੇ ਹੈ, ਸੋ ਇਸ ਦਾ ਉਚਾਰਨ ਵੀ ਪਹਿਲਾਂ ਹੀ ਹੈ।"

ਮੰਗਲਾਂ ਦੀ ਹੋਰ ਵਿਸਥਾਰਤ ਤੇ ਸਥਾਨਿਕ ਸਪਸ਼ਟਤਾ ਲਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਦਸਵੀਂ ਪੋਥੀ ਦੇ ਪੰਨਾ ੭੧੧ ਤੋਂ 'ਮੂਲਮੰਤ੍ਰ ਦੀ ਸਹੀ ਥਾਂ ਦਾ ਨਿਰਨਾ' ਅਤੇ 'ਸੰਪਾਦਕ ਨਿਰਣੈ ਸ੍ਰੀ ਗੁਰੂ ਗ੍ਰੰਥ ਸਾਹਿਬ', 'ਸੰਪਾਦਨ-ਕਲਾ ਸ੍ਰੀ ਗੁਰੂ ਗ੍ਰੰਥ ਸਾਹਿਬ' ਤੇ 'ਸਰਬੋਤਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ' ਆਦਿਕ ਪੁਸਤਕਾਂ ਨੂੰ ਧੀਰਜ ਸਹਿਤ ਵਾਚਣਾ ਹੋਰ ਵੀ ਲਾਹੇਵੰਦਾ ਹੋ ਸਕਦਾ ਹੈ।

ਜਥੇਦਾਰ ਵੇਦਾਂਤੀ ਜੀ ਦੇ ਅਤਿ ਨਿਕਟਵਰਤ ਸਾਥੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਖੋਜੀ ਪ੍ਰੋਫੈਸਰ ਡਾ. ਅਮਰ ਸਿੰਘ ਦੀ ਰਚਿਤ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਦੀ ਅੰਤਿਕਾ ਨੰ. ੮ ਵਿਖੇ ਮੰਗਲਚਰਨ ਦੇ ਵੱਖ-ਵੱਖ ਸਥਾਨਾਂ ਵਾਲੀਆਂ ਬੀੜਾਂ ਦੀ ਵਿਵਰਨਾਤਮਿਕ ਸੂਚੀ ਇਸ ਪ੍ਰਕਾਰ ਹੈ :

ਮੰਗਲਾਚਰਨ ਦਾ ਸਥਾਨ ਬਾਣੀ ਸਿਰਲੇਖ ਤੋਂ ਪਹਿਲੀ ਪੰਕਤੀ ਵਿੱਚ ਸੱਜੇ ਪਾਸੇ : ੯, ੧੧, ੧੩, ੧੫, ੧੮, ੪੭, ੫੧, ੫੩, ੮੦, ੮੯, ੯੮, ੧੦੭, ੧੦੮ (ਕੁੱਲ ੧੩)

ਮੰਗਲਾਚਰਨ ਦਾ ਸਥਾਨ ਪੱਤਰੇ ਦੇ ਸੱਜੇ ਪਾਸੇ ਹੈ : ੭, ੧੨, ੧੭, ੨੦, ੨੭, ੩੦, ੩੨, ੪੫, ੫੬, ੫੭, ੬੭, ੭੯, ੮੨, ੮੭, ੯੯, ੧੦੦, ੧੦੨, ੧੦੪,

੧੦੬, ੧੧੫ (ਕੁੱਲ ੨੦)

ਮੰਗਲਾਚਰਨ ਦਾ ਸਥਾਨ ਬਾਣੀ ਸਿਰਲੇਖ ਤੋਂ ਪਹਿਲਾਂ ਹੈ : ੫, ੮, ੨੨, ੨੬, ੨੭, ੩੧, ੩੩, ੩੪, ੩੫, ੩੬, ੫੪, ੬੨, ੬੬, ੬੮ (ਕੁੱਲ ੧੪)

ਜਥੇਦਾਰ ਵੇਦਾਂਤੀ ਜੀ ਮੁਤਾਬਿਕ ਬੁੰਗਾ ਗਿਆਨੀਆਂ, ਸ੍ਰੀ ਅੰਮ੍ਰਿਤਸਰ ਤੋਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਪਹੁੰਚੀ ਬੀੜ, ਜਿਹੜੀ ਹੁਣ ਡਾ. ਅਨੁਰਾਗ ਸਿੰਘ ਲੁਧਿਆਣਾ ਦੇ ਘਰ ਦੱਸੀ ਜਾਂਦੀ ਹੈ। ਉਸ ਦੇ ਸਾਰੇ ਮੰਗਲ ਸਿਰਲੇਖਾਂ ਤੋਂ ਪਹਿਲਾਂ (ਆਦਿ ਵਿੱਚ) ਓਵੇਂ ਹੀ ਲਿਖੇ ਹਨ, ਜਿਵੇਂ ਸ਼੍ਰੋਮਣੀ ਕਮੇਟੀ ਨੇ ਸੰਨ ੧੯੫੨ ਵਿਚ ਛਾਪੇ ਸਨ। ਇਹ ਇੱਕ ਵਖਰਾ ਵਿਸ਼ਾ ਹੈ ਕਿ ਉਸ ਬੀੜ ਵਿੱਚ '੧ੴ' ਦੇ ਪ੍ਰਚਲਿਤ ਰੂਪ ਦੀ ਥਾਂ ਇਉ '੧ਓ' ਦਰਸ਼ਨ ਹੁੰਦੇ ਹਨ। ਇਸ ਬੀੜ ਦੀ ਡਿਜ਼ੀਟਲ ਕਾਪੀ ਮੇਰੀ ਲਾਇਬ੍ਰੇਰੀ ਵਿੱਚ ਮੌਜੂਦ ਹੈ, ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ 'ਚੋਂ ਵੇਦਾਂਤੀ ਜੀ ਦੇ ਸੰਗ੍ਰਹਿ ਦਾ ਭਾਗ ਬਣੀ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਹੱਥ ਲਿਖਤੀ ਬੀੜਾਂ ਦੇ ਦਰਸ਼ਨ' ਦੀ ਵਿਵਰਾਨਤਮਕ ਸੂਚੀ ਵਿੱਚ ਵੀ ਉਹ ਬੀੜ ੫੦ ਨੰ. 'ਤੇ ਦਰਜ ਹੈ ਅਤੇ ਉਸ ਦੇ ਖਾਲੀ ਪਤਰਿਆਂ ਦਾ ੪੧ ਨੰ. ਚਿੱਤਰ ਵੀ ਪੁਸਤਕ ਦੇ ਪੰਨਾ ੨੭੨ ਮੁਤਾਬਿਕ ਉਸ ਦਾ ਭਾਗ ਹੈ, ਜਿਸ ਉੱਤੇ '੧ੴ' ਤੇ '卐' (ਸਵਾਸਤਿਕ) ਦੇ ਗੇਰੂ ਰੰਗੇ (ਭਗਵੇ) ਨਿਸ਼ਾਨ ਲਗਾਏ ਹੋਏ ਹਨ।

ਅਸਲ ਵਿੱਚ ਕੁਝ ਇਹੋ ਕਾਰਣ ਸਨ, ਜਿਨ੍ਹਾਂ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਸੰਨ ੧੯੫੨ ਤੋਂ ੧੯੬੨ ਤਕ ਪਾਵਨ ਬੀੜਾਂ ਤੇ ਸ਼ਬਦਾਰਥ ਪੋਥੀਆਂ ਦੇ ਮੰਗਲ ਸਿਰਲੇਖਾਂ ਤੋਂ ਪਹਿਲਾਂ (ਆਦਿ ਵਿੱਚ) ਛਾਪਣ ਦਾ ਉਪਕਾਰ ਕਰਦੀ ਰਹੀ। ਸ਼੍ਰੋਮਣੀ ਕਮੇਟੀ ਵੱਲੋਂ ਬੀੜ ਦੀ ਛਪਾਈ ਹੋਣ ਕਰਕੇ ਸਥਾਨਕ ਦੁਕਾਨਦਾਰ ਪ੍ਰਕਾਸ਼ਕਾਂ ਦੀ ਵਿਕਰੀ ਘਟ ਗਈ। ਉਨ੍ਹਾਂ ਦੀ ਚੁੱਕਣਾ ਅਤੇ ਮੁੱਠੀ ਗਰਮ ਕਰਨ ਵਾਲੀ ਸੁਆਰਥੀ ਸੋਚ ਅਧੀਨ ਕੁਝ ਸੰਪਰਦਾਈ ਡੇਰੇਦਾਰਾਂ ਅਤੇ 'ਚੀਫ਼ ਖ਼ਾਲਸਾ ਦੀਵਾਨ' ਦੇ ਆਗੂਆਂ ਵੱਲੋਂ ਅਜਿਹੀ ਜ਼ੋਰਦਾਰ ਵਿਰੋਧੀ ਸੁਰ ਅਲਾਪਣੀ ਸ਼ੁਰੂ ਕੀਤੀ ਕਿ "ਸ਼੍ਰੋਮਣੀ ਕਮੇਟੀ ਨੇ ਪਾਵਨ ਬੀੜ ਦੇ ਮੰਗਲ ਬਦਲ ਦਿੱਤੇ ਹਨ। ਗੁਰਬਾਣੀ ਬਦਲ ਦਿੱਤੀ ਹੈ। ਇਹ ਘੋਰ ਅਪਰਾਧ ਹੈ।" ਜਦ ਕਿ ਅਜਿਹਾ ਕੁਝ ਵੀ ਨਹੀਂ ਸੀ। ਸ਼੍ਰੋਮਣੀ ਕਮੇਟੀ ਵੱਲੋਂ ਸੰਨ ੧੯੫੯ ਵਿੱਚ ਪ੍ਰਕਾਸ਼ਤ '**ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਾਰੇ– '**ਜ਼ਰੂਰੀ ਵਾਕਫ਼ੀਅਤ**' ਨਾਂ ਦੇ ਕਿਤਾਬਚੇ ਦੁਆਰਾ ਪੰਥਕ ਵਿਦਵਾਨਾਂ ਦੀਆਂ ਸਮੇਂ-ਸਮੇਂ ਹੋਈਆਂ ਇਕੱਤ੍ਰਤਾਵਾਂ ਤੇ ਵਿਚਾਰਾਂ ਸਮੇਤ ਉਪਰੋਕਤ ਕਿਸਮ ਦੀ ਸਾਰੀ ਕਾਰਵਾਈ ਤੋਂ ਸਹਿਜੇ ਹੀ ਜਾਣੂੰ ਹੋਇਆ ਜਾ ਸਕਦਾ ਹੈ।

ਇਸ ਵਿੱਚ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਦੀਆਂ ਚੋਣਵੀਆਂ ਹੱਥ ਲਿਖਤ ਬੀੜਾਂ ਤੋਂ ਇਲਾਵਾ ਸ੍ਰੀ ਕਰਤਾਰਪੁਰੀ ਅਤੇ ਭਾਈ ਬਿਧੀਚੰਦ ਜੀ ਵਾਲੀ ਸੁਰਸਿੰਘੀ ਬੀੜ ਸਮੇਤ ੫੧ ਬੀੜਾਂ ਦੇ ਵੇਰਵੇ ਨਾਲ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਮੰਗਲਾਂ ਦਾ ਸਹੀ ਸਥਾਨ ਸ਼ਬਦ ਸਿਰਲੇਖਾਂ ਤੋਂ ਪਹਿਲਾਂ (ਆਦਿ ਵਿੱਚ) ਹੈ। ਜਨਵਰੀ ੧੪ ਸੰਨ ੧੯੫੭ ਨੂੰ ਪੰਜਾਬ ਦੀਆਂ ਸਮਕਾਲੀ ਅਖ਼ਬਾਰਾਂ ਤੇ ਮਾਸਕ ਪੱਤਰਾਂ ਦੇ ਸਾਰੇ ਸੰਪਾਦਕਾਂ ਨੇ ਇੱਕ ਸਾਂਝੇ ਬਿਆਨ ਰਾਹੀਂ ਸ਼੍ਰੋਮਣੀ ਕਮੇਟੀ ਦੁਆਰਾ ਪਾਵਨ ਬੀੜ ਦੀ ਛਪਾਈ ਕਰਵਾਉਣ ਦੀ ਜ਼ੋਰਦਾਰ ਸ਼ਲਾਘਾ ਕੀਤੀ ਅਤੇ ਸਿੱਖ ਸ਼ਰਧਾਲੂਆਂ ਨੂੰ ਗੁੰਮਰਾਹ ਕਰਨ ਵਾਲੇ ਸਵਾਰਥੀ ਪ੍ਰਾਪੇਗੰਡੇ ਦੀ ਨਿਖੇਧੀ ਕਰਦਿਆਂ ਸਿੱਖ ਜਗਤ ਨੂੰ ਸੁਚੇਤ ਵੀ ਕੀਤਾ। ਯਾਦ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਵਿੱਚ ਸ੍ਰ. ਸਾਧੂ ਸਿੰਘ 'ਹਮਦਰਦ', ਸ਼ਾਦੀ ਸਿੰਘ, ਈਸ਼ਰ ਸਿੰਘ 'ਮਝੈਲ' ਅਤੇ ਸ੍ਰ. ਅਵਤਾਰ ਸਿੰਘ ਅਜ਼ਾਦ ਵਰਗੇ ਦਰਜਨ ਤੋਂ ਵਧੇਰੇ ਸੁਘੜ ਸੰਪਾਦਕ, ਸਾਹਿਤਕਾਰ ਤੇ ਪੰਥ-ਦਰਦੀ ਵਿਦਵਾਨ ਸ਼ਾਮਲ ਸਨ, ਜਿਨ੍ਹਾਂ ਦੀ ਘਾਟ ਪੰਥ ਨੂੰ ਸਦਾ ਹੀ ਰੜਕਦੀ ਰਹਿੰਦੀ ਹੈ।

ਪੰਥਕ ਬਦਨਸੀਬੀ ਹੀ ਮੰਨੀ ਜਾ ਸਕਦੀ ਹੈ ਕਿ (ਸੰਤ ਬਾਬਾ) ਫਤਹਿ ਸਿੰਘ ਤੇ ਚੰਨਣ ਸਿੰਘ ਦੀ ਪ੍ਰਧਾਨਗੀ ਮੌਕੇ ਸੰਪਰਦਾਈ ਸੋਚ ਅਤੇ ਰਾਜਨੀਤਕ ਵੋਟ-ਦ੍ਰਿਸ਼ਟੀ ਅਧੀਨ ਸ਼੍ਰੋਮਣੀ ਕਮੇਟੀ ਨੇ ਪਾਵਨ ਬੀੜ ਦੀ ਸ਼ੁੱਧ ਛਪਾਈ ਸਬੰਧੀ ਆਪਣਾ ਉਪਰੋਕਤ ਕਿਸਮ ਦਾ ਸਹੀ ਫੈਸਲਾ ਬਦਲ ਲਿਆ। ਗਿ. ਗੁਰਬਚਨ ਸਿੰਘ ਖ਼ਾਲਸਾ ਭਿੰਡਰਾਂ ਵਾਲਿਆਂ ਦੀ ਸਲਾਹ ਨਾਲ ਉਨ੍ਹਾਂ ਦੇ ਪ੍ਰਮੁੱਖ ਵਿਦਿਆਰਥੀ ਗਿ. ਕਰਤਾਰ ਸਿੰਘ (ਜੋ ਉਨ੍ਹਾਂ ਤੋਂ ਪਿੱਛੋਂ ਡੇਰਾ ਚੌਕ ਮਹਿਤਾ ਦੇ ਮੁਖੀ ਬਣੇ) ਨੂੰ ਗੁਰੂ ਰਾਮਦਾਸ ਪ੍ਰਿੰਟਿੰਗ ਪ੍ਰੈੱਸ ਸ੍ਰੀ ਅੰਮ੍ਰਿਤਸਰ ਵਿਖੇ ਪਾਵਨ ਬੀੜ ਦੀ ਪਰੂਫ਼-ਰੀਡਿੰਗ ਲਈ ਨਿਯੁਕਤ ਕੀਤਾ, ਜਿਨ੍ਹਾਂ ਆਪਣੇ ਉਸਤਾਦ ਦੀਆਂ ਹਦਾਇਤਾਂ ਅਨੁਸਾਰ ਛਾਪੇ ਦੀ ਬੀੜ ਵਿੱਚ ਮੰਗਲਾਂ ਦੀ ਬੇਤਰਤੀਬੀ ਤੋਂ ਇਲਾਵਾ ਸ਼ਬਦ ਜੋੜਾਂ ਵਿੱਚ ਵੀ ਵਾਧੇ-ਘਾਟੇ ਕੀਤੇ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ੧੯੭੪-੭੬ ਦੇ ਸ਼ੈਸ਼ਨ ਵਿੱਚ ਸਾਡੀ ਕਲਾਸ ਦੇ ਸਾਰੇ ਵਿਦਿਆਰਥੀਆਂ ਪਾਸ ਸੰਥਾ ਲਈ ਸ਼ਬਦਾਰਥ ਦੀਆਂ ਓਹੀ ਪੋਥੀਆਂ (੪ ਭਾਗ) ਸਨ, ਜਿਨ੍ਹਾਂ ਦੇ ਸਾਰੇ ਮੰਗਲ ਸਿਰਲੇਖਾਂ ਤੋਂ ਪਹਿਲਾਂ (ਆਦਿ ਵਿੱਚ) ਸਨ। ਸਹਸਕ੍ਰਿਤੀ ਸਲੋਕ ਮਹਲਾ ੧ ਦੇ ਦੂਜੇ ਸਲੋਕ ਤੋਂ ਪਹਿਲਾਂ '੧ੴ' ਦਾ ਮੰਗਲ ਸੀ, ਕਿਉਂਕਿ ਅਗਲੇ ਤਿੰਨ ਸਲੋਕ ਮਹਲਾ ੨ ਦੇ ਹਨ, ਜੋ 'ਮਾਝ' ਤੇ ਆਸਾ ਦੀ ਵਾਰ ਵਿੱਚ ਮਃ ੨ ਦੇ ਸਿਰਲੇਖ ਹੇਠ ਦਰਜ ਹੋਏ ਮਿਲਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਦੇ ਪ੍ਰਮੁੱਖ ਖੋਜੀ ਮੈਂਬਰ ਤਲਵਾੜਾ ਜੀ ਅਤੇ

ਜਥੇਦਾਰ ਵੇਦਾਂਤੀ ਜੀ ਸਾਰੇ ਮੰਗਲਾਂ ਨੂੰ ਪੱਤਰੇ ਦੇ ਸੱਜੇ ਪਾਸੇ ਸਿਰਲੇਖਾਂ ਤੋਂ ਉੱਪਰ ਲਿਖਣ ਦੀ ਹੀ ਵਕਾਲਤ ਕਰਦੇ ਸਨ, ਕਿਉਂਕਿ ਗੁਰੂ-ਕਾਲ ਦੀਆਂ ਪ੍ਰਮਾਣਿਤ ਬੀੜਾਂ ਤੋਂ ਇਲਾਵਾ ੧੭ਵੀਂ ਤੇ ੧੮ਵੀਂ ਸਦੀ ਦੀਆਂ ਬਹੁਗਿਣਤੀ ਹੱਥ ਲਿਖਤ ਬੀੜਾਂ ਵਿੱਚ ਇਹੀ ਢੰਗ ਅਪਨਾਇਆ ਗਿਆ ਹੈ। ਉਹ ਸੋਚਦੇ ਸਨ ਕਿ ਇਹੀ ਇੱਕ ਅਜਿਹਾ ਮੂਲਿਕ ਢੰਗ ਹੈ, ਜਿਸ ਨਾਲ ਮੰਗਲ ਆਪਣੇ ਸਹੀ ਸਥਾਨ ’ਤੇ ਸ਼ੋਭਨੀਕ ਵੀ ਰਹਿੰਦੇ ਹਨ ਅਤੇ ਮੰਗਲ ਬਦਲਣ ਵਾਲੇ ਕਥਿਤ ਤੇ ਢੁਚਰੀ ਦੋਸ਼ ਤੋਂ ਵੀ ਬਚਿਆ ਜਾ ਸਕਦਾ ਹੈ। ਇਸ ਟੀਮ ਮੁਤਾਬਿਕ ਮੰਗਲ ਹੈਨ ਵੀ ਕੇਵਲ ਦੋ ਕਿਸਮ ਦੇ, ਬਾਕੀ ਸਭ ਲਿਖਾਰੀਆਂ ਦੀਆਂ ਉਕਾਈਆਂ ਤੇ ਮਨਮਰਜ਼ੀਆਂ ਹਨ। ੩੧ ਰਾਗਾਂ ਦੇ ਆਰੰਭ ਵਿੱਚ ਸੰਪੂਰਨ ਅਤੇ ਉਪਰਾਗਾਂ, ਘਰਾਂ ਅਤੇ ਵੱਖ ਵੱਖ ਬਾਣੀਕਾਰਾਂ ਦੇ ਸ਼ਬਦ ਸੰਗ੍ਰਹਿਆਂ ਅੱਗੇ ਕੇਵਲ ‘ੴ ਸਤਿਗੁਰਪ੍ਰਸਾਦਿ’ ਦਾ ਸੰਖੇਪ ਮੰਗਲ। ਸਾਡੇ ਪਾਸ ਕਈ ਅਜਿਹੀਆਂ ਪ੍ਰਮਾਣੀਕ ਬੀੜਾਂ ਮੌਜੂਦ ਹਨ, ਜੋ ਉਪਰੋਕਤ ਹਕੀਕਤ ਦੀ ਗਵਾਹੀ ਭਰਦੀਆਂ ਹਨ।

‘ਪਾਠ-ਭੇਦਾਂ ਦੀ ਸੂਚੀ’ ਦੇ ਪੰਨਾ ੧੭ ਉੱਤੇ ਬੀੜ ਨੰ. ੪/੩, ੫, ੮/੮, ੨੧/੩੪, ੨੯/੭੯, ੩੨/੬੨੮੧, ੩੫/੧੧੬, ੩੯/੧੮੨ ਅਤੇ ਬੀੜ ਨੰ. ੪੮ ਦੇ ਹਵਾਲੇ ਨਾਲ ਸਿਰੀਰਾਗੁ ਦੀ ਆਰੰਭਤਾ ਵਜੋਂ ਛਾਪੇ ਦੀ ਬੀੜ ਵਾਲੇ ‘ੴ ਸਤਿਗੁਰ ਪ੍ਰਸਾਦਿ॥’ ਸੰਖੇਪ ਮੰਗਲ ਦੀ ਥਾਂ ‘ੴ ਤੋਂ ਗੁਰਪ੍ਰਸਾਦਿ’ ਤਕ ਦਾ ਸੰਪੂਰਨ ਮੰਗਲਾਚਰਨ ਲਿਖ ਕੇ ਛਾਪੇ ਦੇ ਸ਼ਬਦ ਸੰਗ੍ਰਹਿ ਦੇ ਸਿਰਲੇਖ ‘ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧’ ਦੀ ਥਾਂ ਸਹੀ ਸਿਰਲੇਖ ‘ਰਾਗੁ ਸਿਰੀਰਾਗੁ ਮਹਲਾ ੧ ਚਉਪਦੇ ਘਰੁ ੧’ ਲਿਖਿਆ ਹੈ, ਕਿਉਂਕਿ ਉਸ ਸੰਗ੍ਰਹਿ ਦੇ ਸਾਰੇ ਸ਼ਬਦ ਚਉਪਦੇ ਹਨ । ਇਥੇ, ਇੱਕ ਵਿਸ਼ੇਸ਼ ਨੋਟ ਵੀ ਇਉਂ ਅੰਕਿਤ ਕੀਤਾ ਹੈ :

ਨੋਟ : ਪੁਰਾਤਨ ਲਿਖਤੀ ‘ਗੁਰੂ ਗ੍ਰੰਥ ਸਾਹਿਬ’ ਦੇ ਅਨੇਕਾਂ ਸੰਚਿਆਂ ਵਿੱਚ ਸਾਰੇ ਇਕੱਤੀਹਾਂ ਰਾਗਾਂ ਦੇ ਆਰੰਭ ਵਿੱਚ ‘ਮੰਗਲ’ ਵਜੋਂ ‘ਪੂਰਨ ਮੂਲਮੰਤ੍ਰ’ ਲਿਖੇ ਹੋਏ ਹਨ। ਅਤੇ ਅੰਦਰਲੇ ਛੋਟੇ ਸਿਰਲੇਖਾਂ ਨਾਲ ਸੰਖੇਪ (ੴ ਸਤਿ......ਗੁਰ ਪ੍ਰਸਾਦਿ।) ਮੂਲਮੰਤ੍ਰ “ਕਟਹ ਕੁੰਟਲ ਨਜਾਯ” ਅਨੁਸਾਰ ਲਿਖਣ ਦਾ ਰਿਵਾਜ ਸੀ।

(ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥) ਦੇ ੯ ਵਾਰ ਆਏ ਅਤੇ (ੴ ਸਤਿ ਨਾਮੁ ਗੁਰ ਪ੍ਰਸਾਦਿ ॥) ਦੇ ਦੋ ਵਾਰ ਆਏ ਮੰਗਲਾਂ ਦੀ ਥਾਂ ਵੀ ਦਰਜਨਾਂ ਬੀੜਾਂ ਦੇ ਹਵਾਲੇ ਨਾਲ ਜਾਣਕਾਰੀ ਲਿਖੀ ਹੈ ਕਿ ਰਾਗਾਂ ਦੇ ਸਿਰਲੇਖਾਂ ਨੂੰ ਛੱਡ ਕੇ ਇਤਿਆਦਿਕ ਸਭ ਥਾਈਂ ‘ੴ ਸਤਿਗੁਰਪ੍ਰਸਾਦਿ॥’ ਦਾ ਸੰਖੇਪ ਮੰਗਲ ਹੀ ਸਹੀ ਸਿੱਧ ਹੁੰਦਾ ਹੈ। ਜਿਵੇਂ ਛਾਪੇ ਦੀ ਪਾਵਨ ਬੀੜ ਦੇ ਪੰਨਾ ੨੨੦ ਤੇ ੨੩੫ ’ਤੇ ਮਹਲਾ ੧

ਤੇ ਮਹਲਾ ੫ ਦੀਆਂ ਅਸਟਪਦੀਆਂ ਵਿੱਚ ਲਿਖੇ '੧ਓ ਸਤਿ ਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥' ਮੰਗਲ ਬਾਰੇ ਬੀੜ ਨੰ. ੧, ੪/੩, ੫, ੭, ੨੧/੩੪, ੨੪/੩੬, ੩੧/੯੯, ੩੨/੬੨੮੧, ੩੬/੧੧੭, ੩੮/ ੧੭੩, ੪੧/੨੫੦ ਅਤੇ ੫੫ ਨੰ. ਬੀੜਾਂ ਦੇ ਹਵਾਲੇ ਨਾਲ '੧ਓ ਸਤਿਗੁਰਪ੍ਰਸਾਦਿ॥' ਦੇ ਸੰਖੇਪ ਮੰਗਲ ਨੂੰ ਸਹੀ ਸਿੱਧ ਕੀਤਾ ਹੈ। ਇਸੇ ਤਰ੍ਹਾਂ ਪਾਵਨ ਬੀੜ ਦੇ ਪੰਨਾ ੮੧ ਅਤੇ ਪੰ. ੫੪੪ 'ਤੇ ੨ ਵਾਰ ਅੰਕਿਤ '੧ਓ ਸਤਿ ਨਾਮੁ ਗੁਰਪ੍ਰਸਾਦਿ ॥' ਦੇ ਮੰਗਲ ਬਾਰੇ ਬੀੜ ਨੰ. ੫, ੪/੩, ੭, ੨੧/੩੪, ੩੨/੬੨੮੧, ੩੬/੧੧੭, ੩੮/੧੭੩, ੪੦/੨੩੬, ੪੧/੨੫੦, ੪੬, ੪੭, ੪੮, ੫੩/੧ ਅਤੇ ਬੀੜ ਨੰ. ੫੪ ਦੇ ਹਵਾਲੇ ਨਾਲ ਦੱਸਿਆ ਹੈ ਕਿ ਉਪਰੋਕਤ ਦੋਈਂ ਥਾਈਂ ਵੀ ਮੰਗਲ ਦਾ ਸੰਖੇਪ ਰੂਪ '੧ਓ ਸਤਿ ਗੁਰਪ੍ਰਸਾਦਿ॥' ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' (ਪੰ. ੨੭੪) ਪੁਸਤਕ ਦੀ ਅੰਤਿਕਾ ਨੰ. ੧੦ ਮੁਤਾਬਿਕ ਯੂਨੀਵਰਸਿਟੀ ਦੇ ਉਪਰੋਕਤ ਕੇਂਦਰ ਦੀ ਲਾਇਬ੍ਰੇਰੀ ਵਿਖੇ ਹੇਠ ਲਿਖੀਆਂ ੬੫ ਪੁਰਾਤਨ ਬੀੜਾਂ ਮੌਜੂਦ ਹਨ, ਜਿਨ੍ਹਾਂ ਵਿੱਚ ਰਾਗ 'ਸਿਰੀਰਾਗੁ' ਦੇ ਅਰੰਭ ਵਿੱਚ ਸੰਖੇਪ ਮੰਗਲਾਚਰਨ '੧ਓ ਸਤਿਗੁਰਪ੍ਰਸਾਦਿ॥' (ਪੰ. ੧੪) ਦੀ ਥਾਂ '੧ਓ ਤੋਂ ਗੁਰਪ੍ਰਸਾਦਿ॥' ਤਕ ਦਾ ਸੰਪੂਰਨ ਮੰਗਲ ਹੈ। ਦਰਸ਼ਨ ਕਰੋ ! ਬੀੜ ਨੰ. ੧, ੨, ੫, ੭, ੮, ੧੩, ੧੯, ੨੨, ੨੪, ੨੫, ੨੬, ੩੧, ੩੩, ੩੪, ੩੫, ੩੬, ੩੯, ੪੨, ੪੩, ੪੪, ੪੫, ੪੮, ੫੦, ੫੧, ੫੨, ੫੩ ਆਦਿਕ।

ਅੰਤਿਕਾ ਨੰ. ੧੩ (ਪੰ. ੨੭੫) ਉਨ੍ਹਾਂ ਪੁਰਾਤਨ ਬੀੜਾਂ ਦੀ ਸੂਚੀ, ਜਿਨ੍ਹਾਂ ਵਿੱਚ ਛਾਪੇ ਦੀ ਪਾਵਨ ਬੀੜ ਵਿਖੇ ਰਾਗੁ ਸਿਰੀਰਾਗੁ ਮਹਲਾ ੪ ਵਣਜਾਰਾ (ਪੰ. ੮੧) ਅਤੇ ਰਾਗੁ ਬਿਹਾਗੜਾ ਮਹਲਾ ੫ ॥ ਛੰਤ ਘਰੁ ੨ (ਪੰ. ੫੪੪) ਦੇ ਸਿਰਲੇਖਾਂ ਪਿਛੋਂ ਛਪੇ ਮੰਗਲਾਚਰਨ '੧ਓ ਸਤਿ ਨਾਮੁ ਗੁਰਪ੍ਰਸਾਦਿ ॥' ਦੀ ਥਾਂ ਅਰੰਭ ਵਿੱਚ ਮੰਗਲ ਕੇਵਲ '੧ਓ ਸਤਿਗੁਰਪ੍ਰਸਾਦਿ ॥' ਹੈ। ਅਜਿਹੀਆਂ ਹੱਥ ਲਿਖਤਾਂ ਦੀ ਕੁਲ ਗਿਣਤੀ ੮੭ ਹੈ। ਜਿਵੇਂ ਬੀੜ ਨੰ. ੨, ੩, ੫, ੬, ੭, ੮, ੧੦, ੧੧, ੧੨, ੧੩, ੧੫, ੧੬, ੧੭, ੧੯, ੨੦, ੨੧, ੨੨, ੨੪, ੨੫, ੨੬, ੨੭, ੩੧, ੩੨, ੩੩, ੩੪, ੩੫, ੩੬, ੩੯, ੪੦, ੪੧, ੪੨, ੪੩, ੪੪, ੪੫, ੪੯, ੫੦, ੫੧, ੫੨, ੫੩, ੫੪, ੫੫, ੫੬, ੫੭, ੫੮, ੫੯, ੬੦, ੬੨, ੬੪, ੬੬, ੬੭, ੭੧, ੭੩, ੭੪, ੭੫, ੭੬, ੭੭, ੭੮, ੮੦, ੮੧, ੮੨, ੮੩, ੮੪, ੮੬, ੮੭, ੮੯, ੯੦, ੯੧, ੯੮, ੯੯, ੧੦੦, ੧੦੧, ੧੦੨, ੧੦੪, ੧੦੮, ੧੧੦, ੧੧੫, ੧੧੬, ੧੧੭, ੧੧੯, ੧੨੦, ੧੨੨, ੧੨੫, ੧੨੮, ੧੩੦, ੧੩੫, ੧੪੦ ਤੇ ੧੪੫।

ਅੰਤਿਕਾ ਨੰ. ੧੪ (ਪੰ. ੨੭੫)- ਉਨ੍ਹਾਂ ਬੀੜਾਂ ਦੀ ਸੂਚੀ, ਜਿਨ੍ਹਾਂ ਵਿੱਚ ਰਾਗੁ ਗਉੜੀ ਛੰਤ ਮਹਲਾ ੧ (ਪੰ. ੨੪੨), ਮਹਲਾ ੩ (ਪੰ. ੨੪੩), ਭਗਤਾਂ ਕੀ ਬਾਣੀ (ਪੰ.੩੨੩), ਬਾਵਨ ਅਖਰੀ ਕਬੀਰ ਜੀ (ਪੰ. ੩੪੦) ਅਤੇ ਭਗਤ ਰਵਿਦਾਸ ਜੀ ਦੀ ਬਾਣੀ (ਪੰ. ੩੪੫) ਦੇ ਆਰੰਭ ਵਿੱਚ ਮੰਗਲਾਚਰਨ '੧ੴ ਸਤਿ ਨਾਮੁ ਕਰਤਾ ਪੁਰਖ ਗੁਰਪ੍ਰਸਾਦਿ ॥' ਦੀ ਥਾਂ ਵੀ ਕੇਵਲ '੧ੴ ਸਤਿਗੁਰਪ੍ਰਸਾਦਿ ॥' ਦਾ ਸੰਖੇਪ ਮੰਗਲ ਹੈ। ਅਜਿਹੀਆਂ ਪਾਵਨ ਬੀੜਾਂ ਦੀ ਕੁਲ ਗਿਣਤੀ ੬੭ ਹੈ। ਜਿਵੇਂ ਬੀੜ ਨੰ. ੫, ੭, ੮, ੯, ੧੧, ੧੩, ੧੪, ੧੮, ੨੦, ੨੨, ੨੩, ੨੫, ੨੬, ੨੭, ੩੦, ੩੧, ੩੨, ੩੪, ੩੫, ੩੯, ੪੨, ੪੩, ੪੪, ੪੫, ੪੬, ੪੭, ੫੧, ੫੩, ੫੪, ੫੫, ੫੬, ੫੭, ੫੮, ੫੯, ੬੦, ੬੩, ੬੪, ੬੬, ੬੭, ੬੮, ੭੦, ੭੩, ੭੪, ੭੯, ੮੦, ੮੧, ੮੨, ੮੩, ੮੬, ੮੭, ੯੧, ੯੯, ੧੦੦, ੧੦੨, ੧੦੪, ੧੦੬, ੧੦੮, ੧੧੦, ੧੧੫, ੧੧੯, ੧੨੫, ੧੨੮, ੧੩੫, ੧੩੯, ੧੪੦, ੧੪੮ ਤੇ ੧੫੦।

ਅੰਤਿਕਾ ਨੰ. ੪੦ ( ਉਹੀ ਪੁਸਤਕ, ਪੰ. ੨੭੮)- ਸਲੋਕ ਸਹਸਕ੍ਰਿਤੀ ਮਹਲਾ ੧ ਦੇ ਦੂਜੇ ਸਲੋਕ 'ਨਿਹਫਲੰ ਤਸੵ ਜਨਮਸੵ ਜਾਵਦ ਬ੍ਰਹਮ ਨ ਬਿੰਦਤੇ॥' ਤੋਂ ਪਹਿਲਾਂ ਮੰਗਲਾਚਰਨ ਕੇਵਲ '੧ੴ' ਜਾਂ '੧ੴ ਸਤਿਗੁਰਪ੍ਰਸਾਦਿ॥' ਵਾਲੀਆਂ ਬੀੜਾਂ ਦੀ ਸੂਚੀ : ੨, ੪, ੧੨, ੧੫, ੧੭, ੧੮, ੧੯, ੨੨, ੩੩, ੪੦, ੪੨, ੪੩, ੪੫, ੫੩, ੫੬, ੧੦੧, ੧੦੪, ੧੦੭, ੧੦੮, ੧੨੦ (ਕੁੱਲ-੨੦)

ਇਹੀ ਕਾਰਣ ਹੈ ਕਿ ਜਥੇਦਾਰ ਵੇਦਾਂਤੀ ਜੀ ਦੁਆਰਾ ਪਾਵਨ ਬੀੜ ਦੇ ਸੋਧੇ ਹੋਏ ਖਰੜੇ ਵਿਖੇ ਵੀ ਇਸੇ ਮੰਗਲ ਸ਼ੈਲੀ ਨੂੰ ਹੀ ਮਹੱਤਵ ਦਿੱਤਾ ਗਿਆ ਹੈ। ਭਾਵ, 'ਸਿੱਖ ਬੁੱਕ ਕਲੱਬ ਅਮਰੀਕਾ' ਵਾਲੀ ਪਾਵਨ ਬੀੜ ਦੇ ਖਰੜੇ ਵਿਖੇ ੩੧ ਰਾਗਾਂ ਦੇ ਮੰਗਲ ਸੰਪੂਰਨ ਹਨ ਅਤੇ ਬਾਕੀ ਦੇ ਅੰਦਰਲੇ ਸਾਰੇ ਮੰਗਲ '੧ੴ ਸਤਿ ਗੁਰਪ੍ਰਸਾਦਿ॥' ਸੰਖੇਪ ਰੂਪ ਹਨ।

**ਤੀਜਾ ਮਸਲਾ ਹੈ ਸਿਰਲੇਖਾਂ ਦੀ ਤਰਤੀਬਕ ਇਕਸਾਰਤਾ ਦਾ**; ਜੋ ਵਧੇਰੇ ਕਰਕੇ ਲਾਹੌਰ ਤੇ ਨਵਲ ਕਿਸ਼ੋਰ ਪ੍ਰੈਸ ਲਖਨਊ ਦੇ ਬੇਸਮਝ ਛਾਪਕਾਂ ਦੁਆਰਾ ਮੰਗਲਾਂ ਦੀ ਸਥਾਨਿਕ ਬੇਤਰਤੀਬੀ ਕਾਰਣ ਪੈਦਾ ਹੋਇਆ ਹੈ। ਭਗਤ ਬਾਣੀ ਦੇ ਕਈ ਸ਼ਬਦ ਸਿਰਲੇਖਾਂ ਤੋਂ ਹੀ ਰਹਿਤ ਹਨ। ਇਸ ਪੱਖੋਂ ਛਾਪੇ ਦੀ ਪ੍ਰਚਲਿਤ ਬੀੜ ਦੇ ਹੇਠ ਲਿਖੇ ਸਿਰਲੇਖ ਵਾਚੇ ਜਾ ਸਕਦੇ ਹਨ, ਜਿਨ੍ਹਾਂ ਵਿੱਚ ਇਕਸਾਰਤਾ ਅਤੇ ਇੱਕ ਬਝਵੀਂ ਤਰਤੀਬ ਦੀ ਵੱਡੀ ਤੇ ਰੜਕਵੀਂ ਘਾਟ ਹੈ।ਭਾਵ, ਕਈ ਥਾਈਂ ਬਾਣੀ ਦਾ ਨਾਂ ('ਸੋਹਿਲਾ', 'ਸੁਖਮਨੀ' ਤੇ 'ਓਅੰਕਾਰ' ਆਦਿਕ) ਸਿਰਲੇਖ ਦੇ ਆਰੰਭ ਵਿੱਚ ਅੰਕਤ

ਕੀਤਾ ਗਿਆ ਹੈ ਅਤੇ ਕਦੀ ਰਾਗ, ਮਹਲਾ, ਘਰੁ ਅਤੇ ਚਉਪਦੇ ਆਦਿਕ ਸੂਚਨਾਵਾਂ ਦੇ ਵਿਚਕਾਰ ਅਤੇ ਕਦੇ ਅੰਤ ਵਿੱਚ। ਜਿਵੇਂ ਹੇਠਾਂ ਵੇਖੋ (ਨੰ. ੧, ੨, ੩) ਕਦੇ ਰਾਗ ਦਾ ਨਾਂ ਪਹਿਲਾਂ ਤੇ ਬਾਣੀਕਾਰ (ਮਹਲਾ) ਦਾ ਵੇਰਵਾ ਪਿੱਛੋਂ, ਕਦੇ ਮਹਲਾ ਦਾ ਵੇਰਵਾ ਪਹਿਲਾਂ ਤੇ ਰਾਗੁ ਪਿੱਛੋਂ ਅਤੇ ਕਈ ਥਾਈਂ ਮਹਲਾ ਦੀ ਸੂਚਨਾ, ਰਾਗ ਤੇ ਕਾਵਿਕ ਪਦਿਆਂ ਦੀ ਸੂਚਨਾ ਤੋਂ ਪਿੱਛੋਂ। ਹੇਠਾਂ ਵੇਖੋ (ਨੰ.੪, ੫, ੬, ੯)।

ਕਦੇ ਸੰਗੀਤਕ ਸੂਚਨਾ 'ਘਰੁ' ਨੂੰ ਰਾਗ ਤੋਂ ਪਿੱਛੋਂ ਲਿਖਿਆ ਗਿਆ ਹੈ ਅਤੇ ਕਈ ਥਾਈਂ ਬਾਣੀਕਾਰ (ਮਹਲਾ) ਦੇ ਪਿੱਛੋਂ ਤੇ ਕਦੀ ਅੰਤ ਵਿੱਚ। ਹੇਠਾਂ ਵੇਖੋ (ਨੰ.੪, ੫, ੯) ਕਈ ਥਾਈਂ ਸ਼ਬਦ ਦੇ ਪਦਿਆਂ ਦੀ ਕਾਵਿਕ ਸੂਚਨਾ (ਦੁਪਦੇ, ਚਉਪਦੇ ਤੇ ਅਸਟਪਦੀਆਂ ਆਦਿਕ) ਨੂੰ 'ਘਰੁ' ਦੇ ਪਿੱਛੋਂ ਰੱਖਿਆ ਹੈ ਅਤੇ ਕਦੇ ਬਾਣੀਕਾਰ ਦੇ ਪਿੱਛੋਂ। ਹੇਠਾਂ ਵੇਖੋ (ਨੰ. ੪, ੫, ੬) ਕਦੇ ਮੁੱਖ ਰਾਗ ਤੇ ਉਪਰਾਗ ਨੂੰ ਮਿਲਾ ਕੇ ਮਿਸ਼ਰਤ ਰਾਗ (ਗਉੜੀ ਦੀਪਕੀ, 'ਗਉੜੀ ਮਾਝ', 'ਗਉੜੀ ਗੁਆਰੇਰੀ', 'ਆਸਾ ਕਾਫੀ' ਅਤੇ 'ਮਾਰੂ ਕਾਫੀ' ਤੇ 'ਬਸੰਤ ਹਿੰਡੋਲੁ' ਆਦਿਕ) ਵਜੋਂ ਗਾਉਣ ਦੀ ਸੂਚਨਾ ਨੂੰ ਸੰਯੁਕਤ ਰੂਪ ਵਿਚ ਲਿਖਿਆ ਹੈ। ਹੇਠਾਂ ਵੇਖੋ (ਨੰ. ੧, ੫, ੬, ੧੦) ਕਈ ਥਾਈਂ ਉਪਰਾਗ ਨੂੰ 'ਘਰੁ' ਜਾਂ 'ਮਹਲਾ' ਤੋਂ ਪਿਛੋਂ ਨਿਖੇੜ ਕੇ ਲਿਖਿਆ ਹੋਇਆ ਹੈ। ਹੇਠਾਂ ਵੇਖੋ (ਨੰ.੮, ੯, ੧੧) :

(੧) '**ਸੋਹਿਲਾ**' ਰਾਗੁ ਗਉੜੀ ਦੀਪਕੀ ਮਹਲਾ ੧ ॥ ੴ ਸਤਿਗੁਰ ਪ੍ਰਸਾਦਿ ॥ ਜੈ ਘਰਿ ਕੀਰਤਿ...॥ {ਪੰ. ੧੨}

(੨) ਗਉੜੀ '**ਸੁਖਮਨੀ**' ਮ: ੫ ॥ ਸਲੋਕ ॥ ੴ ਸਤਿਗੁਰ ਪ੍ਰਸਾਦਿ ॥ ਆਦਿ ਗੁਰਏ ਨਮਹ॥.... (ਪੰਨਾ ੨੬੨)

(੩) ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੧ ਦਖਣੀ '**ਓਅੰਕਾਰੁ**'॥ ਓਅੰਕਾਰਿ ਬ੍ਰਹਮਾ...॥ {ਪੰ. ੯੨੯}

(੪) ੴ ਸਤਿਗੁਰ ਪਸਾਦਿ ॥

ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥ ਆਖਿ ਆਖਿ ਮਨ ਵਾਵਣਾ...॥ {ਪੰ.੫੩}

(੫) ਰਾਗ ਮਾਝ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ॥ ਸਬਦਿ ਰੰਗਾਏ ਹੁਕਮਿ ਸਬਾਏ॥.... {ਪੰ.੧੦੯}

(੬) ਮਹਲਾ ੫ ਰਾਗੁ ਗਉੜੀ ਗੁਰਆਰੇਰੀ ਚਉਪਦੇ ੴ ਸਤਿਗੁਰ ਪ੍ਰਸਾਦਿ॥ ਕਿਨ ਬਿਧਿ ਕੁਸਲ...॥ {ਪੰ.੧੭੫}

(੭) ਰਾਗੁ ਗਉੜੀ ਮਾਝ੍ਹ ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥
ਤੂੰ ਮੇਰਾ ਬਹੁ ਮਾਣੁ ਕਰਤੇ...॥ {ਪੰ.੨੧੭}

(੮) ਗਉੜੀ ਮਹਲਾ ੫ ਮਾਝ ॥ ਆਉ ਹਮਾਰੈ...॥ {ਪੰ. ੨੧੭}

(੯) **ਆਸਾ** ਘਰੁ ੮ **ਕਾਫੀ** ਮਹਲਾ ੫ ॥ ੧ੴ ਸਤਿਗੁਰ ਪ੍ਰਸਾਦਿ ॥
ਮੈ ਬੰਦਾ ਬੈਖਰੀਦੁ...॥ {ਪੰ.੩੯੬}

(੧੦) ੧ੴ ਸਤਿਗੁਰ ਪ੍ਰਸਾਦਿ ॥

**ਮਾਰੂ ਕਾਫੀ** ਮਹਲਾ ੧ ਘਰੁ ੨ ॥ ਆਵਉ ਵੰਞਉ ਡੁੰਮਣੀ...{ਪੰ. ੧੦੧੪}

(੧੧) **ਬਸੰਤ** ਮਹਲਾ ੧ **ਹਿੰਡੋਲ** ॥ ਸਾਹੁਰੜੀ ਵਥੁ..... {ਪੰ.੧੧੭੧}

ਪ੍ਰੰਤੂ, ਸ੍ਰੀ ਕਰਤਾਰਪੁਰੀ ਬੀੜ ਸਮੇਤ ਭਾਈ ਬੰਨੋ ਵਾਲੀ ਸ਼ਾਖ ਦੀਆਂ ਬੀੜਾਂ ਨੂੰ ਛੱਡ ਕੇ ਬਾਕੀ ਦੀਆਂ ਵਧੇਰੇ ਪ੍ਰਾਚੀਨ ਬੀੜਾਂ ਵਿੱਚ ਸਿਰਲੇਖਾਂ ਦੀ ਇੱਕ ਬਝਵੀਂ ਤਰਤੀਬ ਹੈ। ਪਹਿਲੇ ਨੰ. ’ਤੇ ਰਾਗ ਦਾ ਨਾਂ; ਦੂਜੇ ਤੇ ਬਾਣੀਕਾਰ (ਮਹਲਾ) ਦਾ ਵੇਰਵਾ; ਤੀਜੇ ਤੇ ਦੁਪਦੇ, ਚਉਪਦੇ ਤੇ ਅਸਟਪਦੀਆਂ ਆਦਿਕ ਦੇ ਰੂਪ ਵਿੱਚ ਕਾਵਿਕ ਪਦਿਆਂ ਦੀ ਸੂਚਨਾ; ਚੌਥੇ ਤੇ ਸੰਗੀਤਕ ਸੂਚਨਾ ‘ਘਰੁ’ ਅਤੇ ਅੰਤ ਵਿੱਚ ਬਾਣੀ ਦਾ ਨਾਂ ‘ਸੋਹਿਲਾ’ ਤੇ ‘ਸੁਖਮਨੀ’ ਆਦਿਕ। ਉਦਾਹਰਣ ਵਜੋਂ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ‘ਪਾਠ-ਭੇਦਾਂ ਦੀ ਸੂਚੀ’ ਮੁਤਾਬਿਕ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਬੀੜ ਨੰ. ੪/੩, ੫, ੨੪/੩੬, ੨੯/੭੯ ਤੇ ੩੨/੬੨੮੧ ਵਿੱਚ ਸਿਰਲੇਖ ਸੀ :

ਰਾਗੁ ਗਉੜੀ ਦੀਪਕੀ ਮਹਲਾ ੧ **ਸੋਹਿਲਾ** ॥ ਜੈ ਘਰਿ...॥

ਪ੍ਰੰਤੂ, ਹੁਣ ਛਪ ਰਿਹਾ ਹੈ : **ਸੋਹਿਲਾ** ਰਾਗੁ ਗਉੜੀ ਦੀਪਕੀ ਮਹਲਾ ੧ ॥

(੨) ਬੀੜ ਨੰ. ੨੯/੭੯ ਤੇ ੩੭/੧੭੦ ਵਿੱਚ ਸਿਰਲੇਖ ਸੀ :

**ਰਾਮਕਲੀ ਦਖਣੀ** ਮਹਲਾ ੧ ਓਅੰਕਾਰੁ ॥

ਹੁਣ ਛਪ ਰਿਹਾ ਹੈ : **ਰਾਮਕਲੀ** ਮਹਲਾ ੧ **ਦਖਣੀ ਓਅੰਕਾਰੁ** ॥ {ਪੰ.੯੨੯}

ਇਸੇ ਲਈ ‘ਓਅੰਕਾਰ’ ਨਾਮ ਦੀ ਬਾਣੀ ਨੂੰ ਹੁਣ ਆਮ ਤੌਰ ’ਤੇ ‘ਦੱਖਣੀ ਓਅੰਕਾਰੁ’ ਬੋਲਿਆ ਜਾ ਰਿਹਾ ਹੈ, ਜੋ ਕਿ ਸਿਧਾਂਤਕ ਪੱਖੋਂ ਵੀ ਗ਼ਲਤ ਹੈ। ‘ਰਾਮਕਲੀ ਦਖਣੀ’ ਦਾ ਅਰਥ ਹੈ : ਦੱਖਣੀ ਕਿਸਮ ਦੀ ਰਾਮਕਲੀ। ਇਸ ਲਈ ਰਾਗ ਦਾ ਸ਼ੁੱਧ ਨਾਮ ਛਪਣਾ ਚਾਹੀਦਾ ਹੈ ‘ਰਾਮਕਲੀ ਦਖਣੀ’।

(੩) ਬੀੜ ਨੰ. ੧, ੪/੩, ੪੦/੩੨੬, ੪੬ ਤੇ ੪੭ ਵਿੱਚ ਛਾਪੇ ਦੀ ਬੀੜ ਦੇ ਪੰਨੇ ੫੩ ਦਾ ਸਿਰਲੇਖ ਸੀ :

ਰਾਗੁ ਸਿਰੀਰਾਗੁ ਮਹਲਾ ੧ **ਅਸਟਪਦੀਆ** ਘਰੁ ੧ ॥

ਪ੍ਰੰਤੂ ਹੁਣ ਛਪ ਰਿਹਾ ਹੈ : ਸਿਰੀਰਾਗੁ ਮਹਲਾ ੧ ਘਰੁ ੧ **ਅਸਟਪਦੀਆ** ॥ {ਪੰ.੫੩}

ਛਾਪੇ ਦੀ ਪਾਵਨ ਬੀੜ ਵਿੱਚ ਵਾਰਾਂ ਦੇ ਸਿਰਲੇਖ ਵੀ ਉਘੜ-ਦੁਘੜ ਛਪ ਰਹੇ ਹਨ। ਭਾਵ, ਵਾਰਾਂ ਦੇ ਸਿਰਲੇਖਾਂ ਵਿੱਚ ਵੀ ਇਕਸਾਰਤਾ ਨਹੀਂ। ਗੁਰਬਾਣੀ ਤੇ ਕਾਵਿ-ਸ਼ੈਲੀ ਦੀ ਗਹਿਰੀ ਸੂਝ ਰੱਖਣ ਵਾਲੇ ਵਿਦਵਾਨਾਂ ਦਾ ਮਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਵਾਰਾਂ ਦੀ ਮੁੱਢਲੀ ਬਣਤਰ ਵਿੱਚ ਕੇਵਲ ਪਉੜੀਆਂ ਸਨ। ਉਨ੍ਹਾਂ ਦੇ ਭਾਵਾਂ ਨਾਲ ਮਿਲਦੇ ਸਲੋਕ 'ਪੋਥੀ ਸਾਹਿਬ' ਦੀ ਸੰਪਾਦਨਾ ਵੇਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਆਪ ਸਥਾਪਿਤ ਕਰਵਾਏ ਹਨ। ਇਉਂ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ 'ਬਸੰਤ ਕੀ ਵਾਰ ਮਹਲੁ ੫' ਵਾਰਾਂ ਦੇ ਮੁਢਲੇ ਰੂਪ ਨੂੰ ਹੀ ਪ੍ਰਮਾਣਿਤ ਕਰਨ ਹਿਤ ਸਲੋਕ ਰਹਿਤ ਸਥਾਪਿਤ ਕੀਤੀ ਹੈ, ਕਿਉਂਕਿ ਉਸ ਦੀਆਂ ਕੇਵਲ ੩ ਪਉੜੀਆਂ ਹੀ ਹਨ, ਸਲੋਕ ਨਹੀਂ। ਇਹ ਇੱਕ ਵੱਖਰੀ ਗੱਲ ਹੈ ਕਿ ਛਾਪੇ ਦੀ ਬੀੜ ਵਿੱਚ 'ਪਉੜੀ' ਸਿਰਲੇਖ ਦੀ ਅਣਹੋਂਦ ਹੈ। ਪ੍ਰੰਤੂ, ਸੂਚੀ ਮੁਤਾਬਿਕ ਪੁਰਾਤਨ ਹੱਥ ਲਿਖਤੀ ਗ੍ਰੰਥਾਂ ਵਿੱਚ ਸਿਰਲੇਖ ਵਜੋਂ 'ਬਸੰਤ ਕੀ ਵਾਰ ਮਹਲੁ ੫' ਦੀ ਥਾਂ 'ਮਹਲਾ ੫' ਵੀ ਅੰਕਤ ਹੈ ਅਤੇ ਵਾਰ ਦੇ ਹਰੇਕ ਪਦੇ ਨਾਲ ਬਕਾਇਦਾ 'ਪਉੜੀ' ਸਿਰਲੇਖ ਵੀ। ਵਾਰ ਦਾ ਸੰਖੇਪ ਮੰਗਲ '੧ੴ ਸਤਿਗੁਰਪ੍ਰਸਾਦਿ ॥' ਸੱਜੇ ਹੈ। ਜਿਵੇਂ ਬੀੜ ਨੰ. ੧, ੫, ੨੯/੭੯, ੩੫/੧੬੬ ਤੇ ੫੪ ਆਦਿਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੌਜੂਦਾ ਬੀੜ ਦੇ ਪੰਨਾ ੧੪੧੦ ਉਪਰਲਾ ਵਿਸ਼ੇਸ਼ ਸਿਰਲੇਖ 'ਸਲੋਕ ਵਾਰਾਂ ਤੇ ਵਧੀਕ', ਇਸ ਹਕੀਕਤ ਦਾ ਅਕੱਟ ਪ੍ਰਮਾਣ ਹੈ ਕਿ ਜਿਹੜੇ ਸਲੋਕ ਵਾਰਾਂ ਤੋਂ ਵਧ ਗਏ, ਉਹ ਸਾਰੇ ਉਪਰੋਕਤ ਸਿਰਲੇਖ ਹੇਠ ਇਕੱਠੇ ਲਿਖ ਦਿੱਤੇ। ਇਸ ਲਈ ਜਥੇਦਾਰ ਵੇਦਾਂਤੀ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੀ ਸਾਂਝੀ ਖੋਜ ਅਤੇ 'ਪਾਠ ਭੇਦ ਸੂਚੀ' ਦੀ ਸੁਧਾਰਕ ਸਲਾਹ ਨਾਲ ਸਿਰਲੇਖਾਂ ਦੀ ਇਕਸਾਰਤਾ ਸਥਾਪਤ ਕਰਨ ਮੌਕੇ ਸਾਰੀਆਂ ਵਾਰਾਂ ਦੇ ਸੰਖੇਪ ਮੰਗਲ ਸੱਜੇ ਲਿਖਣ ਉਪਰੰਤ ਰਾਗ ਦੇ ਵੇਰਵੇ ਪਿਛੋਂ 'ਸਲੋਕਾ ਨਾਲਿ' ਦੀ ਵਿਸ਼ੇਸ਼ ਸੂਚਨਾ ਸਬੰਧਤ ਕੀਤੀ। ਇਸ ਪਿਛੋਂ ਬਾਣੀਕਾਰ ਦਾ ਵਰਨਣ ਅਤੇ ਵਾਰ ਦੀ ਧੁਨੀ ਦਾ ਵੇਰਵਾ ਲਿਖਿਆ। ਕੇਵਲ ਭਾਈ ਸੱਤੇ ਤੇ ਬਲਵੰਡ ਵਾਲੀ ਰਾਮਕਲੀ ਦੀ ਵਾਰ ਅਤੇ ਬਸੰਤ ਦੀ ਵਾਰ ਦੇ ਸਿਰਲੇਖ ਹੀ 'ਸਲੋਕਾ ਨਾਲਿ' ਸੂਚਨਾ ਤੋਂ ਖਾਲੀ ਹਨ, ਕਿਉਂਕਿ ਉਹ ਦੋਵੇ ਵਾਰਾਂ ਸਲੋਕਾਂ ਤੋਂ ਰਹਿਤ ਹਨ। ਮੰਨਿਆ ਜਾਂਦਾ ਹੈ ਕਿ ਬਸੰਤ ਦੀ ਵਾਰ ਇਸ ਹਕੀਕਤ ਦਾ ਅਕੱਟ ਪ੍ਰਮਾਣ ਹੈ ਕਿ ਵਾਰਾਂ ਦਾ ਮੁਢਲਾ ਰੂਪ ਸਲੋਕਾਂ ਤੋਂ ਰਹਿਤ ਸੀ।

'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਇਹ ਤੱਥ ਵੀ ਨੋਟ ਕੀਤਾ ਕਿ ਵਾਰ ਦੀ ਜਿਸ ਪਉੜੀ ਤੋਂ ਪਹਿਲਾਂ ਜੇ ਸਲੋਕ ਇੱਕੋ ਹੋਵੇ ਤਾਂ ਉਸ ਦਾ ਸਿਰਲੇਖ ਵੀ ਇੱਕ ਵਚਨ ਪੁਲਿੰਗ ਹੋਣ ਕਰਕੇ 'ਸਲੋਕੁ' ਅੰਤਕ ਔਂਕੜ ਹੋਵੇਗਾ। ਜੇ ਪਉੜੀ ਨਾਲ ਦੇ ਸਲੋਕ ਵਧੇਰੇ ਹੋਣ ਤਾਂ ਉਨ੍ਹਾਂ ਦਾ ਸਾਂਝਾ ਸਿਰਲੇਖ 'ਸਲੋਕ' ਬਹੁ-ਵਚਨ ਹੋਣ ਕਾਰਣ ਅੰਤਕ ਮੁਕਤਾ ਹੋਵੇਗਾ। ਸ਼ਬਦਾਂ ਦੇ ਸਿਰਲੇਖਾਂ ਵਿੱਚ ਬਾਣੀਕਾਰ ਗੁਰੂ ਸਾਹਿਬਾਨ ਲਈ 'ਮਹਲਾ' ਅਤੇ ਵਾਰਾਂ ਅੰਦਰਲੇ ਸਲੋਕਾਂ ਦੇ ਬਾਣੀਕਾਰਾਂ ਲਈ ਵਧੇਰੇ ਉਸ ਦਾ ਸੰਖੇਪ ਰੂਪ 'ਮਃ' ਹੀ ਲਿਖਿਆ ਮਿਲੇਗਾ। ਬੇਅੰਤ ਐਸੀਆਂ ਬੀੜਾਂ ਵੀ ਮਿਲਦੀਆਂ ਹਨ, ਜਿਨ੍ਹਾਂ ਦੇ ਸਿਰਲੇਖਾਂ ਵਿੱਚ 'ਮਹਲ' ਜਾਂ 'ਮਹਲੁ' ਦੀ ਥਾਂ 'ਮਹਲਾ' ਅੰਕਿਤ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਦੀ ਅੰਤਿਕਾ ਨੰ. ੧੧ ਵਿੱਚ ਐਸੀਆਂ ੧੪੭ ਬੀੜਾਂ ਦਾ ਵੇਰਵਾ ਦਰਜ ਹੈ, ਜਿਨ੍ਹਾਂ ਵਿੱਚ ਰਾਗੁ ਸਿਰੀਰਾਗ ਮਹਲਾ ੧ ਦੇ ੬ਵੇਂ (ਛਾਪੇ ਦੀ ਬੀੜ ਪੰ. ੧੬, ਮਹਲੁ ੧), ੧੨ਵੇਂ (ਪੰ. ੧੮, ਮਹਲੁ ੧) ਅਤੇ ੧੫ਵੇਂ (ਪੰ. ੧੯, ਮਹਲ ੧) ਸ਼ਬਦਾਂ ਦੇ ਸਿਰਲੇਖ ਵਿੱਚ 'ਮਹਲ' ਜਾਂ 'ਮਹਲੁ' ਦੀ ਥਾਂ 'ਮਹਲਾ' ਦਰਜ ਹੈ। ਯੂਨੀਵਰਸਿਟੀ ਦੇ 'ਸ੍ਰੀ ਗੁਰੂ ਗ੍ਰੰਥ ਅਧਿਐਨ ਕੇਂਦਰ' ਵਿਚ ਉਪਰੋਕਤ ਬੀੜਾਂ ਦੇ ਡਿਜ਼ੀਟਲ ਫੋਟੋ ਮਜੂਦ ਹਨ। ਜਿਵੇਂ ਬੀੜ ਨੰ. ੧, ੨, ੩, ੪, ੫, ੬, ੭, ੮, ੯, ੧੦, ੧੧, ੧੨, ੧੩, ੧੪, ੧੫, ੧੬, ੧੭, ੧੮, ੧੯, ੨੦, ੨੧, ੨੨, ੨੩, ੨੪, ੨੫, ੨੬, ੨੮, ੨੯ ਤੇ ੩੦ ਆਦਿ।

ਇਸੇ ਤਰ੍ਹਾਂ ਉਪਰੋਕਤ ਪੁਸਤਕ ਦੀ ਅੰਤਿਕਾ ਨੰ. ੧੮ ਵਿਖੇ ਰਾਗੁ ਦੇਵ ਗੰਧਾਰੀ ਵਿੱਚ ਸ਼ਬਦਾਂ ਦੇ ਸਿਰਲੇਖ 'ਦੇਵ ਗੰਧਾਰੀ / ਦੇਵ ਗੰਧਾਰੀ ੫' ਦੀ ਥਾਂ ਦੇਵਗੰਧਾਰੀ ਮਹਲਾ ੪/੫ ਵਾਲੀਆਂ ੭੪ ਬੀੜਾਂ ਦੀ ਸੂਚੀ ਦਿੱਤੀ ਹੋਈ ਹੈ। ਜਿਵੇਂ ਬੀੜ ਨੰ. ੧, ੨, ੫, ੭, ੮, ੯, ੧੧, ੧੨, ੧੩, ੧੫, ੧੬, ੧੭, ੧੮, ੧੯, ੨੧, ੨੨, ੨੩, ੨੪, ੨੫, ੨੬, ੨੭, ੩੧, ੩੨, ੩੩ ਤੇ ੩੪ ਆਦਿ ॥

'ਪਾਠ-ਭੇਦ ਸੂਚੀ' ਦੇ ਪੰਨਾ ੧੫੨ 'ਤੇ ਛਾਪੇ ਦੀ ਮਜੂਦਾ ਬੀੜ ਦੇ ਪਾਠ "ਦੇਵ ਗੰਧਾਰੀ॥ ਮੇਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ॥" {ਪੰਨਾ ੫੨੭} ਦੇ ਸਿਰਲੇਖ ਨੂੰ ਸ਼ੁਧ ਕਰਕੇ ਇੰਵ ਲਿਖਿਆ ਹੈ: "ਦੇਵ ਗੰਧਾਰੀ ਮਹਲਾ ੪ ॥ ਮੇਰੋ ਸੁੰਦਰ ਕਹਹੁ…॥" ਇਥੇ ਹੇਠ ਲਿਖਿਆ ਇੱਕ ਵਿਸ਼ੇਸ਼ ਨੋਟ ਦੇ ਕੇ ੧੧ ਬੀੜਾਂ ਦੀ ਸੂਚੀ ਵੀ ਦਿੱਤੀ ਹੈ :-

ਰਾਗ ਦੇ ਨਾਲ 'ਮਹਲਾ ੪' ਜ਼ਰੂਰ ਚਾਹੀਏ। ਪਰ ਇਸ ਤੋਂ ਅਗਲੇ ਸਾਰੇ (ਪੰਜਾਂ) ਸ਼ਬਦਾਂ ਨਾਲ ਨਹੀਂ। ਹੋਰ ਬਹੁਤੇ ਲਿਖਤੀ ਗ੍ਰੰਥਾਂ ਵਿੱਚ ਇਹ ਘਾਟ ਨਹੀਂ। (ਜਿਵੇਂ)

ਬੀੜ ਨੰ. ੧, ੪/੩, ੫, ੭, ੨੧/੩੪, ੩੨/੬੨੮੧, ੩੮/੧੭੩, ੪੦/੨੩੬, ੪੪, ੪੭ ਤੇ ੪੮। ਇਸੇ ਤਰ੍ਹਾਂ 'ਮਹਲਾ ੫' ਦੇ ਅਧੂਰੇ ਸਿਰਲੇਖ ਵੀ ਪੂਰੇ ਕੀਤੇ ਮਿਲਦੇ ਹਨ।

'ਪਾਠ-ਭੇਦ ਸੂਚੀ' ਦੇ ਪੰਨਾ ੨੧੮ ਮੁਤਾਬਿਕ "ਧਨਾਸਰੀ ਮਃ ੫ ॥ ਕਰਿ ਕਿਰਪਾ...॥" {ਪੰ. ੬੭੧} ਦੇ ਸਿਰਲੇਖ ਅੰਦਰਲੇ 'ਮਃ ੫' ਦੀ ਥਾਂ ਬੀੜ ਨੰ. ੧, ੪/੩, ੫, ੭, ੨੧/੩੪, ੨੬/੫੫, ੩੨/੬੨੮੧, ਤੇ ੩੮/੧੭੩ ਵਿੱਚ 'ਮਹਲਾ ੫' ਦਰਜ ਹੈ। ਇਸੇ ਤਰ੍ਹਾਂ "ਜੈਤਸਰੀ ਮਃ ੪ ॥ ਹਮ ਬਾਰਿਕ ਕਛੂਅ...॥ {ਪੰ. ੬੯੭} ਸ਼ਬਦ ਸਿਰਲੇਖ ਅੰਦਰਲੇ 'ਮਃ ੪' ਵਾਲੇ ਸੰਖੇਪ ਰੂਪ ਦੀ ਥਾਂ ਬੀੜ ਨੰ. ੧, ੪/੩, ੫, ੭, ੨੧/੩੪, ੨੬/੫੫, ੩੨/੬੨੮੧, ੪੦/੨੩੬, ੪੬, ੪੮, ੫੪ ਤੇ ੫੫ ਵਿੱਚ 'ਮਹਲਾ ੪' ਸੰਪੂਰਨ ਰੂਪ ਵਿੱਚ ਅੰਕਿਤ ਹੈ।

ਇਹੀ ਕਾਰਣ ਹਨ ਕਿ ਵੇਦਾਂਤੀ ਜੀ ਵਾਲੀ ਟੀਮ ਨੇ ਨਿਰਣੈਜਨਕ ਫੈਸਲਾ ਕੀਤਾ ਕਿ ਸ਼ਬਦਾਂ ਦੇ ਸਿਰਲੇਖਾਂ ਵਿੱਚ ਬਾਣੀਕਾਰ ਗੁਰੂ ਸਹਿਬਾਨ ਦਾ ਸ਼ੁੱਧ ਪ੍ਰਤੀਕ 'ਮਹਲਾ' ਹੈ ਅਤੇ ਵਾਰਾਂ ਵਿੱਚ ਉਸ ਦਾ ਸੰਖੇਪ ਰੂਪ 'ਮਃ' ਸ਼ੁਧ ਹੈ। ਸਲੋਕਾਂ ਵਾਲੀਆਂ ਵਾਰਾਂ ਦੇ ਸਿਰਲੇਖਾਂ ਵਿੱਚ ਰਾਗ ਦੇ ਵੇਰਵੇ ਨਾਲ 'ਸਲੋਕਾ ਨਾਲਿ' ਦੀ ਸੂਚਨਾ ਲਾਜ਼ਮੀ ਹੈ। ਜਿਵੇਂ ਸ਼੍ਰੋਮਣੀ ਕਮੇਟੀ ਵਾਲੀ ਮੌਜੂਦਾ ਬੀੜ ਵਿਖੇ ਸਿਰੀਰਾਗ ਦੀ ਵਾਰ ਦੇ ਸੰਖੇਪ ਮੰਗਲ ਸਹਿਤ ਸਿਰਲੇਖ ਛਪ ਰਿਹਾ ਹੈ :

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥ ਸਲੋਕ ਮਃ ੩ ॥ ਰਾਗਾ ਵਿਚਿ ਸ੍ਰੀਰਾਗੁ ਹੈ...॥ (ਪੰਨਾ ੮੩)

ਪਰ, ਵੇਦਾਂਤੀ ਜੀ ਨੇ ਮੰਗਲ ਦਾ ਸਥਾਨ ਤੇ ਸਿਰਲੇਖ ਸੋਧ ਕੇ ਇੰਞ ਲਿਖਿਆ :

ੴ ਸਤਿ ਗੁਰ ਪ੍ਰਸਾਦਿ ॥

ਸਿਰੀਰਾਗ ਕੀ ਵਾਰ ਸਲੋਕਾ ਨਾਲਿ ਮਹਲਾ ੪ ॥ ਸਲੋਕ ਮਃ ੩ ॥ ਰਾਗਾ ਵਿਚਿ ਸ੍ਰੀਰਾਗੁ ਹੈ...॥

ਸ਼੍ਰੋਮਣੀ ਕਮੇਟੀ ਵਾਲੀ ਛਾਪੇ ਦੀ ਬੀੜ ਦਾ ਸਿਰਲੇਖ ਹੈ:

ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ॥ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥ ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਸਲੋਕੁ ਮਃ ੧ ॥ ਗੁਰੁ ਦਾਤਾਗੁਰੁ ਹਿਵੈ ਘਰਿ... ॥ (ਪੰਨਾ ੧੩੭)

ਪਰ, ਵੇਦਾਂਤੀ ਜੀ ਲਿਖਿਆ :

ੴ ਸਤਿ ਗੁਰ ਪ੍ਰਸਾਦਿ ॥

ਵਾਰ ਮਾਝ ਕੀ ਸਲੋਕਾ ਨਾਲਿ ਮਹਲਾ ੧ ॥ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥ ਸਲੋਕ ਮਃ ੧ ॥ ਗੁਰੁ ਦਾਤਾ ਗੁਰੁ ਹਿਵੈ ਘਰਿ... ॥

ਛਾਪੇ ਦੀ ਪ੍ਰਚਲਿਤ ਬੀੜ ਵਿਖੇ ਆਸਾ ਦੀ ਵਾਰ ਦਾ ਮੰਗਲ ਸੰਪੂਰਨ ਹੈ ਅਤੇ ਸਿਰਲੇਖ ਵਿੱਚ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦੀ ਵਿਸ਼ੇਸ਼ ਸੂਚਨਾ ਦਰਜ ਹੈ, ਜਦ ਕਿ ਇਸ ਵਾਰ ਵਿੱਚ ੧੫ ਸਲੋਕ ਮਹਲਾ ੨ ਦੇ ਵੀ ਅੰਕਿਤ ਹਨ। ਇਸ ਲਈ 'ਪਾਠ ਭੇਦ ਸੂਚੀ' (ਪੰ. ੧੩੭) ਦੇ ਖੋਜੀ ਵਿਦਵਾਨਾਂ ਨੇ ਬੀੜ ਨੰ. ੧, ੪/੩, ੫, ੭, ੨੯/੭੯, ੩੨/੬੨੮੧, ੩੮/ ੧੭੩, ੫੫ ਦੇ ਹਵਾਲੇ ਨਾਲ ਲਿਖਿਆ ਹੈ ਕਿ ਵਾਰ ਦਾ ਮੰਗਲ '੧ੴ ਸਤਿਗੁਰਪ੍ਰਸਾਦਿ ॥' ਸੰਖੇਪ ਹੈ ਅਤੇ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦੀ ਵਿਸ਼ੇਸ਼ ਸੂਚਨਾ ਬੇਲੋੜੀ ਹੈ। ਇਸ ਪੱਖੋਂ ਖੋਜੀ ਸੱਜਣਾਂ ਦੀ ਵਿਸ਼ੇਸ਼ ਰਾਇ ਇੰਵ ਹੈ :

ਨੋਟ - ਤਕਰੀਬਨ ਸਾਰੇ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਪਿੱਛੇ ਆ ਰਹੀ ਰੀਤ ਅਨੁਸਾਰ ਸੰਖੇਪ ਮੰਗਲ ਅਤੇ ਸਿਰਲੇਖ ਭੀ ਸਿੱਧੇ ਤੇ ਸੰਖੇਪ ਹਨ। ਸੋ, ਲਾਲ ਲੀਕਾਂ ਵਾਲੇ 'ਮੰਗਲ' ਤੇ 'ਸਿਰਲੇਖ' ਰੱਖਣੇ ਹੀ ਉਚਿੱਤ ਹਨ।

ਪਾਠਕਾਂ ਨੂੰ ਗਿਆਤ ਹੋਵੇ ਕਿ ਪਾਠ ਭੇਦ ਸੂਚੀ ਦੇ ਬੇਬਾਕ ਖੋਜੀਆਂ ਨੇ ਉਪਰੋਕਤ ਬੀੜਾਂ ਦੇ ਹਵਾਲੇ ਨਾਲ ਜਿਥੇ ਆਸਾ ਦੀ ਵਾਰ ਦਾ ਸੰਖੇਪ ਮੰਗਲ '੧ੴ ਸਤਿਗੁਰਪ੍ਰਸਾਦਿ ॥' ਸਹੀ ਪ੍ਰਵਾਨ ਕੀਤਾ ਹੈ। ਉਥੇ 'ਆਸਾ ਕੀ ਵਾਰ ਸਲੋਕਾ ਨਾਲਿ ਮਹਲਾ ੧ ॥ ਟੁੰਡੇ ਅਸਰਾਜੈ ਕੀ ਧੁਨਿ ॥' ਸਿਰਲੇਖ ਹੀ ਉਚਿੱਤ ਮੰਨਿਆ ਹੈ ਅਤੇ ਸੂਚੀ ਦੀਆਂ ਐਸੀਆਂ ਬੀੜਾਂ ਦੇ ਹਵਾਲੇ ਹੇਠਾਂ ਵਿਸ਼ੇਸ਼ ਲੀਕ ਖਿਚੀ ਹੈ। ਭਾਵ, ਅੰਡਰਲਾਈਨ ਕੀਤਾ ਹੈ। ਉਸ ਟੀਮ ਨੇ ਸ਼੍ਰੋਮਣੀ ਕਮੇਟੀ ਨੂੰ ਜੋ ਅਸਲ ਰੀਪੋਰਟ ਸਉਂਪੀ ਹੈ, ਉਹਦੇ ਵਿੱਚ ਅਜਿਹੀਆਂ ਲੀਕਾਂ ਲਾਲ ਰੰਗ ਦੀਆਂ ਹੋਣਗੀਆਂ। ਮੰਨਿਆ ਜਾਂਦਾ ਹੈ ਕਿ ਇਸੇ ਲਈ 'ਪਾਠ ਭੇਦ ਸੂਚੀ' ਪੁਸਤਕ ਦੇ ਉਪਰੋਕਤ ਨੋਟ ਵਿੱਚ ਲਾਲ ਲੀਕਾਂ ਦਾ ਵਿਸ਼ੇਸ਼ ਵਰਨਣ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੧੬ ਵਿਖੇ ੩੫ ਹੱਥ ਲਿਖਤ ਬੀੜਾਂ ਦਾ ਵਰਨਣ ਮਿਲਦਾ ਹੈ, ਜਿਨ੍ਹਾਂ ਵਿੱਚ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਸੂਚਨਾ ਦਰਜ ਨਹੀਂ, ਕਿਉਂਕਿ ਵਾਰ ਵਿੱਚ 'ਮਹਲਾ ੨(ਦੂਜਾ)' ਦੇ ਸਲੋਕ ਵੀ ਅੰਕਿਤ ਹਨ। ਜਿਵੇਂ ਬੀੜ ਨੰ. ੧, ੨, ੯, ੧੮, ੨੦, ੨੨, ੨੫, ੨੬, ੨੭, ੩੦, ੩੩, ੩੪, ੪੦, ੪੨, ੪੫, ੫੨, ੫੬, ੫੮, ੫੯, ੬੪, ੬੬, ੬੭, ੬੮, ੭੩, ੭੯, ੮੨, ੮੪, ੯੮, ੧੦੦, ੧੦੪, ੧੦੬,

੧੧੫, ੧੧੯, ੧੩੩, ੧੪੮। ਯੂਨੀਵਰਸਿਟੀ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਵਿਖੇ ਉਪਰੋਕਤ ਬੀੜਾਂ ਨੂੰ ਕਦੋਂ ਵੀ ਘੋਖਿਆ ਜਾ ਸਕਦਾ ਹੈ। ਇਹੀ ਕਾਰਣ ਹੈ ਕਿ ਸਿੱਖ ਬੁੱਕ ਕਲੱਬ ਵਾਲੀ ਬੀੜ ਦੇ ਖਰੜੇ ਵਿਖੇ ਆਸਾ ਦੀ ਵਾਰ ਦਾ ਸਿਰਲੇਖ ਇੰਞ ਅੰਕਿਤ ਹੋਇਆ ਮਿਲਦਾ ਹੈ :

੧ੴ ਸਤਿ ਗੁਰ ਪ੍ਰਸਾਦਿ ॥

ਆਸਾ ਕੀ ਵਾਰ ਸਲੋਕਾਂ ਨਾਲਿ ਮਹਲਾ ੧ ॥ ਟੁੰਡੇ ਅਸਰਾਜੈ ਕੀ ਧੁਨੀ ॥
ਸਲੋਕ ਮਃ ੧ ॥ ਬਲਿਹਾਰੀ ਗੁਰ ਆਪਣੇ......॥

ਬਸੰਤ ਕੀ ਵਾਰ ਮਹਲੁ ੫ ॥ ੧ੴ ਸਤਿ ਗੁਰ ਪ੍ਰਸਾਦਿ ॥
ਹਰਿ ਕਾ ਨਾਮੁ....॥ (ਪੰ. ੧੧੯੩)

ਛਪ ਰਹੇ ਪ੍ਰਚਲਿਤ ਸਿਰਲੇਖ ਦੀ ਥਾਂ, ਜਥੇਦਾਰ ਵੇਦਾਂਤੀ ਜੀ ਨੇ ਹੇਠ ਲਿਖੇ ਅਨੁਸਾਰ ਮੰਗਲ ਸੱਜੇ ਤੇ ਵਾਰ ਦਾ ਸਿਰਲੇਖ ਲਿਖ ਕੇ ਉਸ ਦੇ ਤਿੰਨੇ ਪਦਿਆਂ ਦੀ ਅਰੰਭਤਾ ਵਿੱਚ 'ਪਉੜੀ' ਸਿਰਲੇਖ ਵਿਸ਼ੇਸ਼ ਦਰਜ ਕੀਤਾ। ਜਿਵੇਂ :

੧ੴ ਸਤਿ ਗੁਰ ਪ੍ਰਸਾਦਿ ॥

ਬਸੰਤ ਕੀ ਵਾਰ ਮਹਲਾ ੫ ॥ ਪਉੜੀ ॥ ਹਰਿ ਕਾ ਨਾਮੁ ਧਿਆਇ ਕੈ... ॥੧॥
ਪਉੜੀ ॥ ਪੰਜੇ ਬਧੇ ਮਹਾਬਲੀ... ॥੨॥
ਪਉੜੀ ॥ ਕਿਥਹੁ ਉਪਜੈ ਕਹ ਰਹੈ... ॥੩॥

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੩੩ ਅਨੁਸਾਰ ੧੨੨ ਐਸੀਆਂ ਬੀੜਾਂ ਯੂਨੀਵਰਸਿਟੀ ਵਿੱਚ ਮੌਜੂਦ ਹਨ, ਜਿਨ੍ਹਾਂ ਵਿਖੇ ਬਸੰਤ ਕੀ ਵਾਰ ਦੇ ਸਿਰਲੇਖ ਵਿੱਚ 'ਮਹਲੁ' ਪਦ ਦੀ ਥਾਂ 'ਮਹਲਾ' ਹੈ। ਜਿਵੇਂ ਬੀੜ ਨੰ. ੨, ੩, ੪, ੫, ੬, ੭, ੮, ੯. ੧੦, ੧੧, ੧੨, ੧੩, ੧੪, ੧੫, ੧੬, ੧੭, ੧੮, ੧੯, ੨੦, ੨੨, ੨੩, ੨੪, ੨੫, ੨੬ ਤੇ ੨੭ ਆਦਿਕ।

ਸ਼੍ਰੋਮਣੀ ਕਮੇਟੀ ਵਾਲੀ ਮੌਜੂਦਾ ਬੀੜ ਦਾ ਸਿਰਲੇਖ ਹੈ :
ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
੧ੴ ਸਤਿਗੁਰਪ੍ਰਸਾਦਿ ॥ ਨਾਉ ਕਰਤਾ ਕਾਦਰੁ ਕਰੇ...॥ (ਪੰ. ੯੬੬)
ਜਥੇਦਾਰ ਵੇਦਾਂਤੀ ਜੀ ਸੋਧ ਕੇ ਲਿਖਿਆ :

੧ੴ ਸਤਿ ਗੁਰ ਪ੍ਰਸਾਦਿ ॥

ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ॥ ਨਾਉ ਕਰਤਾ

ਕਾਦਰੁ ਕਰੇ...॥

ਇਸ ਲਈ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੀ ਤੇ ਸਿੱਖ ਬੁੱਕ ਕਲੱਬ ਅਮਰੀਕਾ ਦੁਆਰਾ ਔਨਲਾਈਨ ਪ੍ਰਕਾਸ਼ਤ ਕੀਤੀ ਪਾਵਨ ਬੀੜ ਦੇ ਖਰੜੇ ਵਿਖੇ ਸਮੂਹ ਸ਼ਬਦਾਂ ਤੇ ਵਾਰਾਂ ਦੀ ਸਿਰਲੇਖਕ ਤਰਤੀਬ ਓਹੀ ਰੱਖੀ ਗਈ ਹੈ, ਜੋ ਭਾਈ ਬੰਨੋ ਵਾਲੀ ਸ਼ਾਖ ਤੋਂ ਬਗੈਰ ਬਾਕੀ ਦੀਆਂ ਵਧੇਰੇ ਹੱਥ-ਲਿਖਤ ਬੀੜਾਂ ਵਿੱਚ ਮਜੂਦ ਹੈ। ਸ਼ਬਦਾਂ ਦੇ ਸਮੂਹ ਸਿਰਲੇਖਾਂ ਵਿੱਚ ਬਾਣੀਕਾਰ ਗੁਰੂ ਦਾ ਪ੍ਰਤੀਕ 'ਮਹਲਾ' ਅਤੇ ਵਾਰਾਂ ਵਿੱਚ ਉਸ ਦਾ ਸੰਖੇਪ ਰੂਪ 'ਮਃ' ਹੀ ਦਰਜ ਕੀਤਾ ਹੈ।

**ਚੌਥਾ ਮਸਲਾ ਹੈ ਬਾਣੀਕਾਰਾਂ ਤੇ ਬਾਣੀਆਂ ਦੀ ਇੱਕ ਬਝਵੀਂ ਤਰਤੀਬ ਦਾ**; ਕਿਉਂਕਿ ਗੁਰਬਾਣੀ ਦੇ ਰਾਗੁ-ਮੁਕਤ ਤੇ ਰਾਗ-ਬਧ ਹਰੇਕ ਸੰਗ੍ਰਹਿ ਵਿੱਚ ਸਭ ਤੋਂ ਪਹਿਲਾਂ ਮਃ ੧ (ਪਹਿਲੇ ਸਤਿਗੁਰੂ ਨਾਨਕ ਪਾਤਿਸ਼ਾਹ), ਫਿਰ ਮਃ ੩ (ਤੀਜੇ ਸਤਿਗੁਰੂ ਅਮਰਦਾਸ ਪਾਤਿਸ਼ਾਹ), ਮਃ ੪ (ਚੌਥੇ ਸਤਿਗੁਰੂ ਰਾਮਦਾਸ ਪਾਤਿਸ਼ਾਹ), ਮਃ ੫ (ਪੰਜਵੇਂ ਸਤਿਗੁਰੂ ਅਰਜਨ ਪਾਤਿਸ਼ਾਹ) ਅਤੇ ਅੰਤ ਵਿੱਚ ਮਃ ੯ (ਨੌਵੇਂ ਸਤਿਗੁਰੂ ਤੇਗ ਬਹਾਦਰ ਪਾਤਿਸ਼ਾਹ) ਦੀ ਬਾਣੀ ਅੰਕਤ ਕੀਤੀ ਹੈ। ਮਃ ੨ (ਦੂਜੇ ਸਤਿਗੁਰੂ ਅੰਗਦ ਪਾਤਿਸ਼ਾਹ) ਜੀ ਨੇ ਕੇਵਲ ੬੨ ਸਲੋਕ ਹੀ ਰਚੇ ਹਨ, ਜੋ ਕੁਝ ਵਾਰਾਂ ਦੀਆਂ ਪਉੜੀਆਂ ਨਾਲ ਸਸ਼ੋਭਤ ਹਨ। ਜੈਜਾਵੰਤੀ ਰਾਗ ਵਿੱਚ ਬਾਣੀ ਦਾ ਉਚਾਰਨ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨੇ ਹੀ ਕੀਤਾ ਹੈ। ਇਸ ਲਈ ਉਥੇ ਕੇਵਲ ਚਾਰ ਸ਼ਬਦ ਮਃ ੯ ਦੇ ਹੀ ਅੰਕਿਤ ਹਨ।

ਭਗਤ ਬਾਣੀ ਦੇ ਸੰਗ੍ਰਹਿ ਰਾਗਾਂ ਦੀਆਂ ਵਾਰਾਂ ਤੋਂ ਪਿਛੋਂ ਹਨ। ਹਾਂ, ਜਿਸ ਰਾਗ ਦੀ ਵਾਰ ਨਹੀਂ, ਉਥੇ ਭਗਤ-ਬਾਣੀ, ਗੁਰਬਾਣੀ ਤੋਂ ਪਿੱਛੋਂ ਦਰਜ ਕੀਤੀ ਹੋਈ ਹੈ। ਐਸੇ ਹਰੇਕ ਸੰਗ੍ਰਹਿ ਵਿੱਚ ਪਹਿਲਾਂ ਭਗਤ ਕਬੀਰ ਜੀ, ਫਿਰ ਨਾਮਦੇਵ ਜੀ, ਰਵਿਦਾਸ ਜੀ ਅਤੇ ਫਿਰ ਤ੍ਰਿਲੋਚਨ ਜੀ ਜਾਂ ਹੋਰ ਭਗਤਾਂ ਵਿੱਚੋਂ ਕਿਸੇ ਦੀ ਬਾਣੀ ਅੰਕਿਤ ਹੈ। ਇਸੇ ਤਰਾਂ ਹਰੇਕ ਰਾਗ ਦੀ ਛੰਦਕ ਤਰਤੀਬ ਵਿੱਚ ਪਹਿਲਾਂ ਸ਼ਬਦ, ਫਿਰ ਅਸਟਪਦੀਆਂ, ਛੰਤ, ਵਾਰ ਅਤੇ ਭਗਤਾਂ ਦੀਆਂ ਰੂਹਾਨੀ ਰਚਨਾਵਾਂ ਹਨ, ਜੋ ਹੈਨ ਵੀ ਗੁਰੂ ਸਾਹਿਬਾਨ ਤੇ ਭਗਤ-ਜਨ ਵਿਅਕਤੀਆਂ ਦੀ ਸਥਾਪਿਤ ਤਰਤੀਬ ਮੁਤਾਬਿਕ। ਪ੍ਰੰਤੂ, ਜਦੋਂ ਅਸੀਂ ਛਾਪੇ ਦੀ ਪ੍ਰਚਲਿਤ ਬੀੜ ਦੇ ਦਰਸ਼ਨ ਕਰਦੇ ਹਾਂ ਤਾਂ ਕਈ ਥਾਈਂ ਬਾਣੀਕਾਰਾਂ ਤੇ ਛੰਦਾਂ ਦੀ ਉਪਰੋਕਤ ਕਿਸਮ ਦੀ ਬਝਵੀਂ ਤਰਤੀਬ ਦੀ ਉਲੰਘਣਾ ਹੋਈ ਮਿਲਦੀ ਹੈ। ਭਾਈ ਗੁਰਦਾਸ ਵਾਲੀ ਸ਼ਾਖ ਅਤੇ ਦਮਦਮੀ ਸ਼ਾਖ ਦੀਆਂ ਬੀੜਾਂ ਵਿੱਚ ਬਾਣੀਕਾਰਾਂ ਦੀ

ਉਪਰੋਕਤ ਬਝਵੀਂ ਤਰਤੀਬ ਨੂੰ ਮੁਖ ਰੱਖਦਿਆਂ ਭਗਤ ਕਬੀਰ ਤੇ ਫ਼ਰੀਦ ਜੀ ਦੇ ਸਲੋਕਾਂ ਨੂੰ ਵੀ 'ਸਲੋਕ ਵਾਰਾਂ ਤੇ ਵਧੀਕ ਸੰਗ੍ਰਹਿ' ਵਿੱਚ ਮਃ੧ ਤੋਂ ਮਃ੯ ਤਕ ਦੇ ਸਾਰੇ ਸਲੋਕ ਲਿਖ ਕੇ ਪਿੱਛੋਂ ਦਰਜ ਕੀਤਾ ਹੈ। ਭੱਟਾਂ ਦੇ ਸਵਈਆਂ 'ਤੇ ਭੋਗ ਪਾਇਆ ਹੈ। ਮੁੰਦਾਵਣੀ ਨਾਲ ਦਾ 'ਸਲੋਕ ਮਃ ੫ ॥ ਤੇਰਾ ਕੀਤਾ ਜਾਤੋ ਨਾਹੀ...॥' ਵੀ ਵਾਰਾਂ ਤੇ ਵਧੀਕ 'ਸਲੋਕ ਮਃ ੫ ॥ ਰਤੇ ਸੇਈ ਜਿ ਮੁਖੁ...॥' ਸੰਗ੍ਰਹਿ ਦੇ ਅੰਤ ਵਿੱਚ ਅੰਕਿਤ ਕੀਤਾ ਹੋਇਆ ਮਿਲਦਾ ਹੈ।

'ਪਾਠ ਭੇਦ ਸੂਚੀ' ਅਨੁਸਾਰ ਬੀੜ ਨੰ. ੨੭/੩੨, ੨੩ ਤੇ ੪੪ ਵਿਖੇ 'ਸਲੋਕ ਮਃ ੫ ॥ ਤੇਰਾ ਕੀਤਾ ਜਾਤੋ ਨਾਹੀ...॥' ਸਲੋਕ ਪਿਛਲੇ ਵਾਰਾਂ ਤੇ ਵਧੀਕ 'ਸਲੋਕ ਮਃ ੫ ॥ ਰਤੇ ਸੇਈ ਜਿ ਮੁਖੁ...॥ ਦੇ ਸੰਗ੍ਰਹਿ ਵਿੱਚ ਬਿਨਾਂ ਸਿਰਲੇਖ ਦੇ ਸਿਲਸਲੇਵਾਰ ਅੰਕ ੨੩ ਪੁਰਿ ਦਰਜ ਹੈ। (ਪੰ. ੮੫੭)

'ਪਾਠ ਭੇਦ ਸੂਚੀ' ਵਾਲੇ ਖੋਜੀ ਵਿਦਵਾਨਾਂ ਮੁਤਾਬਿਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਕਈ ਪ੍ਰਾਚੀਨ ਲਿਖਤੀ ਸੰਚਿਆਂ ਵਿੱਚ ਸਮੁੱਚੀ ਬਾਣੀ 'ਸਵਈਆਂ' ਪੁਰ ਹੀ ਸਮਾਪਤਿ ਹੁੰਦੀ ਹੈ। ਅਤੇ 'ਸਲੋਕ ਵਾਰਾਂ ਤੇ ਵਧੀਕ', ਚਉਬੋਲਿਆਂ ਤੋਂ ਬਾਅਦ ਸਹੀ ਟਿਕਾਣੇ ਲਿਖੇ ਹੋਏ ਹਨ, ਸਣੇ 'ਭਗਤਾਂ ਦੇ ਸਲੋਕਾਂ' ਦੇ। ਲੇਕਿਨ ਮਗਰੋਂ ਉਤਾਰੇ ਕਰਨ ਵਾਲੇ ਲੇਖਕਾਂ ਨੇ 'ਸਲੋਕ ਮਃ ੯' ਸ਼ਾਮਲ ਕਰਨ ਤੇ 'ਮੁੰਦਾਵਣੀ ਮਃ ੫' ਅੰਤ ਪੁਰ ਪੜ੍ਹਨ ਦੇ ਖਿਆਲ ਨਾਲ ਮਹਲਾਂ ਦੇ ਸਲੋਕ ਤਾਂ ਉਥੋਂ ਚੁੱਕ ਕੇ 'ਸਵਈਆਂ' ਦੇ ਅਖੀਰ 'ਤੇ ਜਾ ਪਾਏ ਹਨ; ਪਰ ਭਗਤਾਂ- 'ਕਬੀਰ ਜੀ' ਤੇ 'ਫਰੀਦ ਜੀ' ਦੇ ਉਥੇ ਹੀ ਰਹਿਣ ਦਿੱਤੇ ਹਨ। ਇਹ ਅੱਮਲ, ਬੱਧੀ ਮਰਯਾਦਾ ਦੇ ਅਨਕੂਲ ਨਹੀਂ। ਸਾਡੀ ਵਿਚਾਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਇਤਿਹਾਸ ਸੰਯੁਕਤ ਬਾਣੀ- 'ਸਵਈਆਂ'- ਉਥੇ ਹੀ ਪੈਣਾ ਚਾਹੀਦਾ ਇ; ਤੇ 'ਮੁੰਦਾਵਣੀ' ਮਹਲਾ ੫ ਦੇ ਸਲੋਕਾਂ ਨਾਲ ਹੀ ਸੋਭਾ ਪਾਉਂਦੀ ਹੈ। ਜਿਵੇਂ ਕਿ ਅੱਗੇ ਦਸੀਆਂ ਬੀੜਾਂ ਵਿਚ :- ਬੀੜ ਨੰ: ੧ (ਸੰਮਤ ੧੬੬੭ ਵਾਲੀ ਲਹੌਰੀ); ਨੰ: ੨ (ਭਾਈ ਬੂੜੇ 'ਸੰਧੂ' ਲਿਖਤ ਸੰਮਤ ੧੭੧੧); ਨੰ: ੩ (ਸੰਮਤ ੧੭੧੮-ਕਾਨ੍ਹਗੜ ਵਾਲੀ); ਨੰ: ੪/੩ (ਸੰਮਤ ੧੭੨੨ ਵਿੱਚ ਸੰਪੂਰਨ ਹੋਈ); ਨੰ: ੯/੯ (ਸੰਮਤ ੧੭੪੩ ਵਾਲੀ); ਨੰ: ੧੧/੪੮੯੬ (ਭਾਈ ਪਾਖਰ ਮਲ 'ਢਿੱਲੋਂ' ਲਿਖਤ ਸੰਮਤ ੧੭੪੫); ਨੰ: ੧੩ (ਭਾਈ ਰਾਮਰਾਇ ਦਰਬਾਰੀ ਲਿਖਾਰੀ ਦਾ ਸੰਮਤ ੧੭੪੯ ਵਿਚ ਲਿਖਿਆ ਗ੍ਰੰਥ ਸਾਹਿਬ); ਨੰ: ੧੪/੧੫ (ਸੰਮਤ ੧੭੫੧ ਵਾਲੀ); ਨੰ: ੧੭/੨੭ (ਸੰਮਤ ੧੭੬੨); ਨੰ: ੩੨/੬੨੯੧ (ਬਨਾਰਸੀ ਬੀੜ; ੪੪, ਤੇ ਗ੍ਰੰਥ ਨੰ: ੫੭ (ਬਿਨਾਂ ਤਿਥਿ ਸੰਮਤ) ਆਦਿ ॥

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੫੧ (ਪੰ.੨੮੦) ਮੁਤਾਬਿਕ ਭੱਟਾਂ ਦੀ ਸਵਈਆਂ ਉੱਤੇ ਸਮਾਪਤੀ ਵਾਲੀਆਂ ਬੀੜਾਂ ਦੀ ਸੂਚੀ : ੧, ੭, ੨੫, ੪੪, ੫੨, ੬੭, ੭੯, ੮੨, ੯੯, ੧੧੦ (ਕੁੱਲ-੧੦)

ਅੰਤਿਕਾ ਨੰ.੫੨ (ਉਪਰੋਕਤ ਪੁਸਤਕ ਪੰ. ੨੮੦) ਅਨੁਸਾਰ ਸਲੋਕ ਸੇਖ ਫ਼ਰੀਦ ਉੱਤੇ ਸਮਾਪਤੀ ਵਾਲੀਆਂ ਬੀੜਾਂ ਦੀ ਸੂਚੀ : ੮, ੧੪, ੨੦, ੧੦੪ (ਕੁੱਲ-੪)

ਅੰਤਿਕਾ ਨੰ. ੪੭ (ਉਪਰੋਕਤ ਪੁਸਤਕ ਪੰ. ੨੭੯) ਮੁਤਾਬਿਕ ਉਨ੍ਹਾਂ ਬੀੜਾਂ ਦੀ ਸੂਚੀ, ਜਿਨ੍ਹਾਂ ਵਿੱਚ ਮੁੰਦਾਵਣੀ ਤੋਂ ਬਾਅਦ ਆਉਂਦਾ ਸਲੋਕ 'ਤੇਰਾ ਕੀਤਾ ਜਾਤੋ ਨਾਹੀ..' ਸਲੋਕ ਵਾਰਾਂ ਤੇ ਵਧੀਕ ਵਿੱਚ ਸਲੋਕ ਮਹਲਾ ੫ ਦੇ ਸਲੋਕਾਂ ਦੇ ਅਖੀਰ ਵਿੱਚ ਦਰਜ ਹੋਇਆ ਮਿਲਦਾ ਹੈ : ੧, ੭, ੮, ੯, ੨੦, ੨੫, ੨੬, ੩੪, ੫੨, ੬੦, ੬੭, ੬੮, ੭੯, ੮੦, ੮੨, ੧੦੬, ੧੧੫, ੧੪੮ (ਕੁੱਲ-੧੮)

ਜਥੇਦਾਰ ਵੇਦਾਂਤੀ ਤੇ ਭਾਈ ਤਲਵਾੜਾ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਭਾਵੇਂ ਪਾਵਨ ਬੀੜ ਅੰਦਰਲੀ ਬਾਣੀਕਾਰਾਂ ਦੀ ਬੱਝਵੀਂ ਤਰਤੀਬ ਅਨੁਸਾਰ ਉਪਰੋਕਤ ਕਿਸਮ ਦੀ ਅੰਤਮ ਤਰਤੀਬ ਨੂੰ ਸਹੀ ਮੰਨਦੀ ਸੀ। ਪ੍ਰੰਤੂ ਫਿਰ ਵੀ ਪੰਥਕ ਮਾਨਸਿਕਤਾ ਨੂੰ ਧਿਆਨ ਵਿੱਚ ਰੱਖ ਕੇ ਭਗਤ ਸ੍ਰੀ ਕਬੀਰ ਦੇ ਸਲੋਕਾਂ ਤੋਂ ਲੈ ਕੇ ਮੁੰਦਾਵਣੀ ਤੇ 'ਸਲੋਕ ਮ: ੫ ॥ ਤੇਰਾ ਕੀਤਾ...॥' ਤੱਕ ਦੀ ਛਾਪੇ ਦੀ ਪ੍ਰਚਲਿਤ ਬੀੜ ਵਾਲੀ ਸਥਾਪਿਤ ਤਰਤੀਬ ਨੂੰ ਹੀ ਪ੍ਰਵਾਨ ਕਰਕੇ ਚੱਲਣ ਦੀ ਰਾਇ ਰੱਖਦੀ ਸੀ। ਇਸ ਲਈ ਜਥੇਦਾਰ ਵੇਦਾਂਤੀ ਜੀ ਨੇ ਵੀ ਪਾਵਨ ਬੀੜ ਦੀ ਸੁਧਾਈ ਵੇਲੇ ਛਾਪੇ ਵਾਲੀ ਪ੍ਰਚਲਿਤ ਤਰਤੀਬ ਨੂੰ ਹੀ ਕਾਇਮ ਰੱਖਿਆ ਹੈ, ਕਿਉਂਕਿ ਦਮਦਮੀ ਸ਼ਾਖ (ਸਾਬੋ ਕੀ ਤਲਵੰਡੀ) ਦੀਆਂ ਕੁਝ ਪ੍ਰਾਚੀਨ ਬੀੜਾਂ ਵਿੱਚ ਐਸੀ ਤਰਤੀਬ ਵੀ ਮੌਜੂਦ ਹੈ। ਪ੍ਰਾਚੀਨ ਬੀੜਾਂ ਦੇ ਪ੍ਰਸਿੱਧ ਖੋਜੀ ਡਾ. ਅਮਰ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ 'ਸ੍ਰੀ ਗੁਰੂ ਗ੍ਰੰਥ ਅਧਿਐਨ ਕੇਂਦਰ' ਵਿਖੇ ਡਿਜੀਟਾਈਜ਼ ਕੀਤੀਆਂ ੪੦੦ ਤੋਂ ਵਧੇਰੇ ਹੱਥ ਲਿਖਤਾਂ ਵਿੱਚ ਕੇਵਲ ਚਾਰ ਬੀੜਾਂ ਐਸੀਆਂ ਹਨ, ਜਿਨ੍ਹਾਂ ਨੂੰ ਉਪਰੋਕਤ ਸ਼ਾਖਾ ਵਿੱਚ ਸ਼ਾਮਲ ਕੀਤਾ ਜਾ ਸਕਦਾ ਹੈ।

**ਪੰਜਵਾਂ ਮਸਲਾ ਹੈ ਅੰਕ-ਵਿਧਾਨ ਦੀ ਬੇਤਰਤੀਬੀ ਤੇ ਵਿਗਾੜ ਦਾ**: ਜਥੇਦਾਰ ਵੇਦਾਂਤੀ ਤੇ ਉਨ੍ਹਾਂ ਦੇ ਸਾਥੀਆਂ ਦਾ ਮਤ ਸੀ ਕਿ ਹੱਥ-ਲਿਖਤੀ ਪੁਰਾਣੀਆਂ ਬੀੜਾਂ ਵਿੱਚ ਵਧੇਰੇ ਕਰਕੇ ਅੰਕ-ਵਿਧਾਨ ਦੀ ਇੱਕ ਬਝਵੀਂ ਤਰਤੀਬ ਹੈ। ਉਸ ਮੁਤਾਬਿਕ ਪਹਿਲੇ ਚਾਰ ਗੁਰੂ ਸਾਹਿਬਾਨ ਦੇ ਸ਼ਬਦਾਂ, ਅਸਟਪਦੀਆਂ ਤੇ ਛੰਤਾਂ ਆਦਿਕ ਦੀ ਵੱਖ ਵੱਖ

ਗਿਣਤੀ ਕਰਕੇ ਫਿਰ ਇੱਕ ਸਾਂਝਾ ਜੋੜ ਕੀਤਾ ਗਿਆ ਹੈ। ਹਰੇਕ ਥਾਂ ਪੰਜਵੇਂ ਗੁਰੂ ਸਾਹਿਬ ਦੀ ਬਾਣੀ ਦਾ ਵੱਖਰਾ ਜੋੜ ਕਰਕੇ ਫਿਰ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਨੂੰ ਤਰਤੀਬ ਤੇ ਵੇਰਵੇ ਸਹਿਤ ਲਿਖ ਕੇ ਕੁੱਲ ਜੋੜ ਕੀਤਾ ਹੋਇਆ ਹੈ। ਜਿਥੇ ਨਾਵੇਂ ਗੁਰੂ ਪਾਤਸ਼ਾਹ ਬਣੀ ਚੜ੍ਹਾਈ ਗਈ ਹੈ, ਉਥੇ ਮਃ ੫ ਦੀ ਬਾਣੀ ਪਿਛੋਂ ਕੁਲ ਜੋੜ ਕਰਨ ਦੀ ਥਾਂ ਮਃ ੯ ਦੀ ਬਾਣੀ ਦਾ ਜੋੜ ਕਰਨ ਉਪਰੰਤ ਬਾਣੀ ਨੂੰ ਵੇਰਵੇ ਸਹਿਤ ਦਰਸਾਅ ਕੇ ਕੁੱਲ-ਜੋੜ (ਜੁਮਲਾ) ਅੰਕ ਪਾਇਆ ਗਿਆ ਹੈ।

ਭਗਤ ਬਾਣੀ ਦੇ ਸ਼ਬਦਾਂ ਦੀ ਗਿਣਤੀ ਵੀ ਬਾਣੀਕਾਰਾਂ ਮੁਤਾਬਿਕ ਵੱਖਰੀ ਵੱਖਰੀ ਹੈ ਅਤੇ ਕੁਝ ਥਾਵਾਂ 'ਤੇ ਉਨ੍ਹਾਂ ਦਾ ਸਾਂਝਾ ਜੋੜ ਵੀ ਮਿਲਦਾ ਹੈ, ਜੋ ਹਰੇਕ ਥਾਂ ਲੋੜੀਂਦਾ ਹੈ। ਬਾਣੀਕਾਰਾਂ ਦੇ ਵਖ ਵਖ ਸੰਗ੍ਰਹਿਆਂ ਵਿੱਚ ਉਪਰਾਗ 'ਤੇ ਘਰ ਬਦਲਣ ਕਾਰਣ ਗਿਣਤੀ ਬਦਲਦੀ ਹੈ। ਅਸਟਪਦੀਆਂ ਨੂੰ ਛੱਡ ਕੇ ਦੁਪਦੇ, ਤਿਪਦੇ ਆਦਿਕ ਗਿਣਤੀ ਨੂੰ ਪ੍ਰਭਾਵਤ ਨਹੀਂ ਕਰਦੇ। ਇਉਂ ਪ੍ਰਤੀਤ ਹੁੰਦਾ ਹੈ ਕਿ ਆਦਿ ਬੀੜ (ਪੋਥੀ ਸਾਹਿਬ) ਦੇ ਸੰਪਾਦਕ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਤੋਂ ਪਹਿਲਾਂ ਦੇ ਚਾਰ ਗੁਰੂ ਸਾਹਿਬਾਨ ਵੱਲੋਂ ਪ੍ਰਾਪਤ ਹੋਏ 'ਪਿਉ ਦਾਦੇ' ਦੇ ਬਾਣੀ ਰੂਪ ਵਿਰਾਸਤੀ ਖਜ਼ਾਨੇ ਨੂੰ ਹਰੇਕ ਥਾਂ ਵਿਸ਼ੇਸ਼ ਤੌਰ 'ਤੇ ਵੱਖਰਾ ਦਰਸਾਇਆ ਹੈ, ਜਿਸ ਪ੍ਰਤੀ ਉਨ੍ਹਾਂ ਦਾ ਅੰਮ੍ਰਿਤ ਬਚਨ ਹੈ:

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥ {ਗਉੜੀ ਮਃ ੫, ਪੰ. ੧੮੬}

ਪ੍ਰੰਤੂ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਭਗਤ ਬਾਣੀ ਨੂੰ ਛੱਡ ਕੇ ਬਾਕੀ ਹੋਰ ਕਿਸੇ ਵੀ ਰਾਗ ਵਿੱਚ ਗੁਰੂ ਬਾਣੀਕਾਰਾਂ ਦੀ ਬਾਣੀ ਦੇ ਜੋੜ-ਅੰਕ ਉਪਰੋਕਤ ਕਿਸਮ ਦੀ ਬਝਵੀਂ ਤਰਤੀਬ ਵਿੱਚ ਨਹੀਂ ਮਿਲਦੇ। ਹਰ ਥਾਂ ਜੋੜ ਅੰਕਾਂ ਦਾ ਵਿਧਾਨ ਭਿੰਨ ਭਿੰਨ ਹੈ। ਕਈ ਥਾਂਈ ਜੋੜ-ਅੰਕ ਵੀ ਭੁਲੇਖੇ ਦਾ ਸ਼ਿਕਾਰ ਹੋਏ ਹਨ। ਜਿਵੇਂ :

ਰਾਗੁ ਸਿਰੀਰਾਗੁ:- ਮਃ ੧, ੩ ਤੇ ਮਃ ੪ ਦੇ ਸ਼ਬਦਾਂ ਦੀ ਸਾਂਝੀ ਗਿਣਤੀ ਕਰਦਿਆਂ ਅੰਤ ਸਾਂਝਾ ਜੋੜ ਕਰਕੇ ਇਉਂ ਵਖਰਾਇਆ ਹੈ: ॥੪॥੩੩॥੩੧॥੬॥੭੦॥ (ਭਾਵ : ਮਃ੧-੩੩॥ ਮਃ੩-੩੧॥ ਮਃ੪-੬ ॥ ਕੁਲ ਜੋੜ ੭੦)

ਮਃ ੫ ਦੇ ਸ਼ਬਦਾਂ ਦੀ ਗਿਣਤੀ ਵੱਖਰੀ ਨਹੀਂ ਰੱਖੀ, ਉਸ ਨੂੰ ਪਿਛਲੇ ੭੦ ਨਾਲ ਇਉਂ ਸਾਂਝਾ (੪॥੧॥੭੧॥) ਕਰਕੇ ਅੱਗੇ ਤੋਰਿਆ ਹੈ ਅਤੇ ਅੰਤ 'ਤੇ ਕੁੱਲ ਸਾਂਝਾ ਜੋੜ ਫਿਰ ਇਉ ਲਿਖ ਦਿੱਤਾ ਹੈ (੪॥੩੦॥੧੦੦॥) ਭਾਵ, ਇਥੇ ਮਃ੫ ਤਕ ਦੇ ਸ਼ਬਦਾਂ ਦਾ ਵੱਖਰਾ ਵੱਖਰਾ ਵੇਰਵਾ ਨਹੀਂ ਦਿੱਤਾ। ਮਃ ੫ ਦੇ ੩੦ ਲਿਖ ਕੇ ਮਃ੧, ਮਃ੩ ਤੇ ਮਃ੪ ਦੇ ੭੦ ਸ਼ਬਦਾਂ ਨੂੰ ਜੋੜ ਕੇ ਫਿਰ ਇਕੱਠੀ ਹੀ ਕੁੱਲ ਗਿਣਤੀ ੧੦੦ ਲਿਖ ਦਿੱਤੀ

ਗਈ ਹੈ।

ਅਸਟਪਦੀਆਂ ਤੇ ਛੰਤਾਂ ਦੀ ਗਿਣਤੀ ਵੀ ਉਪਰੋਕਤ ਢੰਗ ਨਾਲ ਕੀਤੀ ਹੋਈ ਹੈ। ਪੰਨਾ ੫੦ ਤੋਂ ੫੨ ਤਕ ਦੇ ਸ਼ਬਦਾਂ ਤੋਂ ਜਾਣਿਆ ਜਾ ਸਕਦਾ ਹੈ 'ਘਰੁ' ਬਦਲਣ ਤੇ ਗਿਣਤੀ ਨਹੀਂ ਬਦਲਦੀ ਅਤੇ ਅਸਟਪਦੀਆਂ ਵਿੱਚ ਵੀ ਇਹੋ ਢੰਗ ਅਪਨਾਇਆ ਗਿਆ ਹੈ।

**ਰਾਗੁ ਮਾਝ :** ਮਃ ੪ ਤੇ ਮਃ ੫ ਦੇ ਸ਼ਬਦਾਂ ਦੀ ਗਿਣਤੀ ਤੇ ਜੋੜ ਸਾਂਝਾ ਹੈ। ਅੰਤ ਵਿੱਚ ਵੀ ਮਃ੪ ਤੇ ਮਃ ੫ ਦੇ ਸ਼ਬਦਾਂ ਨੂੰ ਵੱਖਰਾ ਵੱਖਰਾ ਨਹੀਂ ਦਰਸਾਇਆ। ਮਃ ੪ ਦੇ ੭ ਚਉਪਦਿਆਂ ਨੂੰ ਜੋੜ ਕੇ ਇਉਂ ਲਿਖਿਆ ਹੈ : ॥੪॥੪੩॥੫੦॥

ਅਸਟਪਦੀਆਂ ਦੀ ਗਿਣਤੀ ਵੇਲੇ ਮਃ ੧ ਦੀ ੧ ਅਤੇ ਮਃ ੩ ਦੀਆਂ ੩੨ ਜੋੜ ਕੇ ਵਖਰਾ ਵਖਰਾ ਦਰਸਾਦਿਆਂ ਇਉਂ ਲਿਖਿਆ ਹੈ : ॥੮॥੧॥੩੨॥੩੩॥ ਫਿਰ ਮਃ ੪ ਦੀ ੧ ਅਸਟਪਦੀ ਨਾਲ ਉਪਰੋਕਤ ਜੋੜ ਸਾਂਝਾ ਕਰਕੇ ਲਿਖਿਆ ਹੈ ॥੮॥੧॥੩੪॥ ਮਃ ੫ ਦੀਆਂ ਅਸਟਪਦੀਆਂ ਮੁੱਕਣ 'ਤੇ ਕੁਲ ਜੋੜ ਇਉਂ ਵਖਰਾਇਆ ਹੈ॥ ॥੮॥੫॥੩੯॥੧॥੩੨॥੧॥੫॥੩੯॥

ਭਾਵ, ਇਸ ਰਾਗ ਵਿੱਚ ਸ਼ਬਦਾਂ ਦੀ ਗਿਣਤੀ ਸਾਂਝੀ ਹੈ, ਪਰ ਅਸਟਪਦੀਆਂ ਦੀ ਵੱਖਰੀ-ਵੱਖਰੀ।

**ਰਾਗੁ ਗਉੜੀ** : ਸ਼ਬਦਾਂ ਦੀ ਗਿਣਤੀ ਵੇਲੇ ਰਾਗ ਦੀਆਂ ਕਿਸਮਾਂ ਬਦਲਣ ਕਾਰਨ ਮਃ ੧ ਦੀ ਅੰਦਰਲੀ ਗਿਣਤੀ ਵੱਖ ਵੱਖ ਸਾਂਝੀ ਕਰਦਿਆਂ, ਜਦੋਂ ਮਃ ੩ ਦੇ ਸ਼ਬਦਾਂ ਦੀ ਸਾਂਝੀ ਗਿਣਤੀ ॥੪॥੧੪॥੩੪॥ 'ਤੇ ਪਹੁੰਚੀ ਤਾਂ ਅੱਗੋਂ ਪੰ. ੧੬੨ 'ਤੇ ਗਉੜੀ ਬੈਰਾਗਣ ਸ਼ੁਰੂ ਹੋ ਗਈ। ਇਸ ਲਈ ਅੰਕ ਚੌਹਰਾ ਕਰਕੇ ਅੱਗੇ ਸਾਂਝੀ ਗਿਣਤੀ ਇਉਂ ਸ਼ੁਰੂ ਕਰ ਦਿੱਤੀ ਗਈ ॥੪॥੧॥੧੫॥੩੫॥ ਭਾਵ, ਮਃ ੩ ਦੇ ੧੫ ਸਬਦਾਂ ਦੀ ਗਿਣਤੀ ਵੱਖਰੀ ਵਿਖਾ ਕੇ ਉਸ ਵਿੱਚ ਮਃ ੧ ਤੇ ਮਃ ੩ ਦੀ ਪਿਛਲੀ ਗਿਣਤੀ ਜੋੜਦਿਆਂ ਵੱਡਾ ਜੋੜ-ਅੰਕ ਵੱਖਰਾ ਸ਼ੁਰੂ ਕਰ ਦਿਤਾ ਗਿਆ, ਕਿਉਂਕਿ ਰਾਗ ਦੀ ਕਿਸਮਾਂ ਦੇ ਸ਼ਬਦਾਂ ਦੀ ਗਿਣਤੀ ਨੂੰ ਵੱਖ ਦਰਸਾਉਣਾ ਲੋੜੀਂਦਾ ਹੈ।

ਮਃ ੪ ਦੇ ਸ਼ਬਦਾਂ ਵਿੱਚ ਗਉੜੀ ਗੁਆਰੇਰੀ ਤੋਂ ਪਿਛੋਂ ੧੬੫ ਤੇ ਜਦੋਂ ਬੈਰਾਗਣਿ ਸ਼ੁਰੂ ਹੁੰਦੀ ਹੈ ਤਾਂ ਉਪਰ ਦੀ ਤਰ੍ਹਾਂ ਚੌਹਰਾ ਅੰਕ ਇਉਂ ਸ਼ੁਰੂ ਹੋ ਜਾਂਦਾ ਹੈ ॥੪॥੧॥੭॥੪੫॥

ਪੰ.੧੭੫ ਉੱਤੇ ਜਦੋਂ ਮਃ ੪ ਦੇ ਸ਼ਬਦ ਸੰਪੂਰਨ ਹੁੰਦੇ ਹਨ ਤਾਂ ਫਿਰ ਇਕੱਠਾ ਜੋੜ ਇਉਂ ਦਿੱਤਾ ਹੈ ॥੪॥੬॥੨੦॥੧੮॥੩੨॥੭੦॥

**ਇਥੋਂ ਅੱਗੇ ਪੰ. ੧੭੫ ਤੋਂ ਮ: ੫ ਦੇ ਸ਼ਬਦ ਸ਼ੁਰੂ ਹੁੰਦੇ ਹਨ। ਇਥੇ ਲਿਖਾਰੀ ਦੀ ਬੇਧਿਆਨੀ ਕਾਰਣ ਪਹਿਲੇ ਸ਼ਬਦ ਨੂੰ ਕੋਈ ਅੰਕ ਨਹੀਂ ਦਿੱਤਾ ਗਿਆ। ਮ: ੫ ਦੇ ਦੂਜੇ ਸ਼ਬਦ ਪਿਛੋਂ ਵਿਚਕਾਰਲੀ ਗਿਣਤੀ ਤਾਂ ੨ ਠੀਕ ਲਿਖੀ ਗਈ, ਪਰ ਇਥੋਂ ਨਾਲ ਵੱਡਾ ਜੋੜ ੭੧ ਸ਼ੁਰੂ ਕਰ ਦਿੱਤਾ ਗਿਆ ਹੈ। ਜਿਵੇਂ ॥੪॥੨॥੭੧॥ {ਜੇ ਮ: ੫ ਦੀ ਗਿਣਤੀ ਵਿੱਚ ਮ: ੪ ਤਕ ਦੇ ਸਬਦਾਂ ਦੀ ਗਿਣਤੀ ਜੋੜ ਕੇ ਸਾਂਝੀ ਕਰਨੀ ਲੋੜੀਂਦੀ ਹੈ ਤਾਂ ਲਿਖਣਾ ਚਾਹੀਦਾ ਸੀ ॥੪॥੨॥੭੨ ॥} ਲਿਖਾਰੀ ਦੀ ਬਾਹਰੀ ਗਿਣਤੀ ਦੀ ਇਹ ਭੁੱਲ ਪੰ. ੨੦੦ 'ਤੇ ਜੋੜ ਅੰਕ ॥੪॥੧੦੫॥੧੭੪॥ ਤਕ ਨਿਰੰਤਰ ਚੱਲਦੀ ਹੈ। ਇਥੇ ਪਹੁੰਚ ਕੇ ਜਦੋਂ ਉਸ ਨੂੰ ਆਪਣੀ ਭੁੱਲ ਦਾ ਅਹਿਸਾਸ ਹੁੰਦਾ ਹੈ ਤਾਂ ਵੱਡਾ ਤੀਹਰਾ ਅੰਕ ਛੱਡ ਕੇ ਅੱਗੋਂ ਦੂਹਰਾ ਅੰਕ ਸੁਰੂ ਕਰ ਦਿੰਦਾ ਹੈ, ਕਿਉਂਕਿ ਉਹ ਠੀਕ ਚੱਲ ਰਿਹਾ ਸੀ। ਪੰ. ੨੧੮ 'ਤੇ ਮ:੫ ਦੇ ਸ਼ਬਦਾਂ ਦਾ ਅੰਕ ਤੀਹਰਾ ਹੈ। ਸਪਸ਼ਟ ਹੈ ਕਿ ਮ:ਪੰਜਵੇਂ ਦੇ ਸ਼ਬਦਾਂ ਨੂੰ ਪਹਿਲੇ ਗੁਰੂ ਸਾਹਿਬਾਨ ਤੋਂ ਵਖਰਾ ਗਿਣਿਆ ਹੈ, ਜਿਵੇਂ ॥੪॥੪॥੧੭੨॥**

ਇਥੇ ਕੁੱਲ ਜੋੜ ਨਹੀਂ ਕੀਤਾ, ਕਿਉਂਕਿ ਅੱਗੇ ੯ ਸ਼ਬਦ ਮ: ੯ ਦੇ ਹਨ। ਪਰ ਅਸੀਂ ਦੇਖਦੇ ਹਾਂ ਕਿ ਉਥੇ ਸਾਰਾ ਜੋੜ ਤਾਂ ਭਾਵੇਂ ਇਉਂ ਕਰ ਦਿੱਤਾ ਹੈ।੨॥੯॥੨੫੧॥ ਪਰ ਇਥੇ ਬਾਣੀਕਾਰ ਗੁਰੂਆਂ ਦੀ ਤਰਤੀਬਵਾਰ ਗਿਣਤੀ ਵੱਖਰੀ ਵੱਖਰੀ ਨਹੀਂ ਦਰਸਾਈ। ਬਝਵੀਂ ਤਰਤੀਬ ਮੁਤਾਬਿਕ ਸਾਰਾ ਜੋੜ ਇਉਂ ਲਿਖਣਾ ਚਾਹੀਦਾ ਸੀ :

**੨॥੯॥ ॥੨੦॥੧੮॥੩੨॥੧੭੨॥੯॥੨੫੧॥** (ਭਾਵ : ਮ:੧-੨੦, ਮ:੩-੧੮, ਮ:੪-੩੨, ਮ:੫-੧੭੨, ਮ:੯-੯, ਕੁਲ ਜੋੜ ੨੫੧)

**ਨੋਟ** : ਛਾਪੇ ਦੀ ਬੀੜ ਦੇ ਪੰਨਾ ੧੭੫ ਵਾਲੀ ਉਪਰੋਕਤ ਭੁੱਲ ਨੂੰ ਸਮਝਣ ਤੇ ਦੂਰ ਕਰਨ ਹਿੱਤ ਵੀ ਪੁਰਾਣੀਆਂ ਹੱਥ ਲਿਖਤੀ ਬੀੜਾਂ ਸਹਾਇਕ ਹੁੰਦੀਆਂ ਹਨ। ਜਿਵੇਂ ਮੁਕਤਸਰ ਤੇ ਕਾਨਗੜ੍ਹ ਵਾਲੀਆਂ ਬੀੜਾਂ ਵਿੱਚ ਪਹਿਲੇ ਸ਼ਬਦ ਪਿਛੋਂ ਕੇਵਲ ॥੧॥ ਅੰਕ ਹੀ ਪਾਇਆ ਹੈ, ਪਹਿਲੇ ਚਾਰ ਗੁਰੂ ਸਾਹਿਬਾਨ ਦੇ ੭੦ ਸ਼ਬਦਾਂ ਨੂੰ ਇਸ ਸੰਗ੍ਰਹਿ ਨਾਲ ਨਹੀਂ ਜੋੜਿਆ ਗਿਆ। ਇਥੋਂ ਇਹ ਹਕੀਕਤ ਵੀ ਪ੍ਰਗਟ ਹੁੰਦੀ ਹੈ ਕਿ ਪੰਜਵੇਂ ਪਾਤਸ਼ਾਹ ਨੇ ਆਪਣੇ ਸ਼ਬਦਾਂ ਦੀ ਗਿਣਤੀ ਸਭ ਥਾਂਈ ਵੱਖਰੀ ਰੱਖੀ ਹੈ।

**ਰਾਗੁ ਆਸਾ** : ਮ: ੧ ਤੋਂ ਮ: ੪ ਤਕ ਗਿਣਤੀ ਸਾਂਝੀ ਚਲਦੀ ਅਤੇ ਅੰਤ 'ਤੇ ਕੁਲ ਜੋੜ ਇਉਂ ਦਿੱਤਾ ਹੈ - ॥੨॥੩੯॥੧੩॥੧੫॥੬੭॥ ਪ੍ਰੰਤੂ ਲਿਖਣਾ ਚਾਹੀਦਾ ਸੀ ॥੨॥੨॥੧੫॥ ॥੨॥੩੯॥੧੩॥੧੫॥੬੯॥

ਨੋਟ : ਛਾਪੇ ਦੀ ਬੀੜ ਵਾਲੇ ਜੋੜ ਵਿੱਚ 'ਸੋ ਦਰੁ' ਤੇ 'ਸੋ ਪੁਰਖ' ਦੇ ੨ ਸ਼ਬਦ ਨਹੀਂ ਸਨ ਜੋੜੇ ਗਏ; ਕਿਉਂਕਿ ਰਾਗੁ ਆਸਾਵਰੀ ਸੁਧੰਗ ਮਹਲਾ ੪ ਘਰ ੧੬ ਕੇ ੨ ॥

ਸਿਰਲੇਖ ਹੇਠ ੨ ਦੁਪਦੇ ਹਨ, ਜਿਨ੍ਹਾਂ ਦਾ ਵੇਰਵਾ ਸਿਰਲੇਖ ਵਿੱਚ ਦਿੱਤੇ ਜਾਣ ਕਰਕੇ ਲਿਖਾਰੀ ਨੇ ਗਿਣਤੀ ਵਾਲਾ ੨ (ਦੂਆ) ਪਾਉਣ ਦੀ ਲੋੜ ਨਹੀਂ ਸਮਝੀ, ਪਰ ਅਜਿਹਾ ਕਰਨ ਵੇਲੇ ਉਹ ਦੂਜੇ ਦੁਪਦੇ ਦਾ ਪ੍ਰਤੀਕ ੨ ਹਿੰਦਸਾ ਵੀ ਛੱਡ ਗਿਆ। ਕੁੱਲ ਜੋੜ ਕਰਨ ਵੇਲੇ ਉਸ ਨੂੰ ਭੁਲੇਖਾ ਲੱਗਾ ਕਿ ਜੋੜ ਦੇ ਵੇਰਵੇ ਵਿੱਚ ਪਹਿਲਾ ੨ ਅੰਕ ਦੁਪਦੇ ਦਾ ਪ੍ਰਤੀਕ ਹੈ, ਸ਼ਬਦਾਂ ਦੀ ਗਿਣਤੀ ਦਾ ਨਹੀਂ। ਜਦ ਕਿ ਉਹ ੨ (ਦੂਆ) ਸੋ ਦਰੁ ਤੇ ਸੋ ਪੁਰਖ ਦੇ ੨ ਸ਼ਬਦਾਂ ਦਾ ਪ੍ਰਤੀਕ ਸੀ। ਇਸ ਪ੍ਰਕਾਰ ਇਹ ਦੋ ਸ਼ਬਦ ਕੁੱਲ ਗਿਣਤੀ ਵਿੱਚ ਸ਼ਾਮਲ ਨਾ ਹੋ ਸਕੇ।

ਮਹਲਾ ੫ ਦੀ ਗਿਣਤੀ ੧੬੩ ਵਖਰੀ ਕਰਕੇ ਫਿਰ ਪਹਿਲੇ ਗੁਰੂ ਸਾਹਿਬਾਨ ਦੇ ੬੯ ਸ਼ਬਦ ਜੋੜ ਕੇ ਕੁਲ ਜੋੜ ਇਉਂ ਲਾਇਆ ਹੈ ॥੨॥੭॥੧੬੩॥੨੩੨॥

ਮਹਲਾ ੯ ਦੇ ਇੱਕ ਸ਼ਬਦ ਨੂੰ ਜੋੜ ਕੇ ਅੰਤ ਵਿੱਚ ਫਿਰ ਕੁੱਲ ਜੋੜ ਇਉਂ ॥੨॥੧॥੨੩੩॥ ਲਿਖਿਆ ਹੈ। ਭਾਵ, ਇਥੇ ਵੀ ਜੋੜ ਵੇਲੇ ਬਾਣੀਕਾਰਾਂ ਨੂੰ ਵੱਖ ਵੱਖ ਨਹੀਂ ਪ੍ਰਗਟਾਇਆ।

ਅਸਟਪਦੀਆਂ ਵਿੱਚ 'ਘਰੁ' ਬਦਲਣ ਤੇ ਗਿਣਤੀ ਨਿਰੰਤਰ ਚਲਦੀ ਹੈ, ਭਾਵ ਬਦਲਦੀ ਨਹੀਂ। ਪ੍ਰੰਤੂ ਮ: ੫ ਦੇ ਘਰੁ ੨ ਤੇ ਘਰੁ ੩ ਦੀ ਇੱਕ ਇੱਕ ਅਸਟਪਦੀ ਦਾ ਜੋੜ ਵੱਖਰਾ ਵੱਖਰਾ ਹੈ, ਸਾਂਝਾ ਨਹੀਂ।

ਮ: ੧ ਤੇ ੩ ਦੇ ਛੰਤਾ ਵਿੱਚ ਘਰ ਬਦਲਣ 'ਤੇ ਨਵੀਂ ਗਿਣਤੀ ਸ਼ੁਰੂ ਹੁੰਦੀ ਹੈ। ਭਾਵ ਇਥੇ 'ਘਰ' ਗਿਣਤੀ ਨੂੰ ਪ੍ਰਭਾਵਤ ਕਰਦੇ ਹਨ।ਮ: ੩ ਦੇ ਛੰਤਾਂ ਉਪਰੰਤ ਮ:੧ ਤੇ ਮ:੩ ਦੇ ਛੰਤਾਂ ਦਾ ਜੋੜ ਕਰਕੇ ਵਖਰਾਇਆ ਵੀ ਗਿਆ ਹੈ, ਮ:੪ ਦੇ ਛੰਤਾਂ ਉਪਰੰਤ ਵੀ ਜੋੜ ਮਿਲਦਾ ਹੈ। ਫਿਰ ਮ:੫ ਦੀ ਗਿਣਤੀ ਵਖਰੀ ਸ਼ੁਰੂ ਹੁੰਦੀ ਹੈ, ਇਥੇ ਵੀ 'ਘਰ' ਗਿਣਤੀ ਨੂੰ ਪ੍ਰਭਾਵਤ ਕਰਦੇ ਹਨ। ਮ:੫ ਦੇ ਛੰਤਾਂ ਦਾ ਵੱਖਰਾ ਜੋੜ ਲਿਖਣ ਉਪਰੰਤ ਮ:੧, ੩, ੪ ਤੇ ਮ:੫ ਦਾ ਕੁੱਲ ਜੋੜ (ਜੁਮਲਾ) ਨਹੀਂ ਲਿਖਿਆ।

ਨੋਟ : ਪੰਨਾ ੩੫੪ ਤੋਂ ੩੬੦ ਤਕ ਦੇ ਵੱਖ ਵੱਖ ਸ਼ਬਦ ਸੰਗ੍ਰਹਿਆਂ ਤੋਂ ਨਿਸ਼ਚੇ ਹੁੰਦਾ ਹੈ ਕਿ 'ਘਰੁ' ਬਦਲਣ 'ਤੇ ਸੰਖੇਪ ਮੰਗਲਾਚਰਣ ਵੀ ਪੈਂਦਾ ਹੈ ਅਤੇ ਜੋੜ-ਅੰਕ ਦੀ ਗਿਣਤੀ ਵੀ ਨਵੀਂ ਸ਼ੁਰੂ ਹੁੰਦੀ ਹੈ। ਤਿਪਦੇ, ਦੁਤੁਕੇ ਆਦਿਕ ਗਿਣਤੀ ਨੂੰ ਪ੍ਰਭਾਵਤ ਨਹੀਂ ਕਰਦੇ ਅਤੇ ਨਾ ਹੀ ਆਦਿ ਮੰਗਲ ਲੋੜੀਂਦਾ ਹੈ।

**ਰਾਗੁ ਗੂਜਰੀ :** ਮ: ੧ ਤੇ ਮ: ੩ ਦੀ ਗਿਣਤੀ ਤੇ ਜੋੜ ਸਾਂਝਾ ਹੈ ਅਤੇ ਮਹਲਾ ੪ ਦਾ ਜੋੜ ਵੱਖਰਾ ਕਰਕੇ ਅੰਤ ਵਿੱਚ ਮ: ੧, ੩ ਤੇ ੪ ਦਾ ਕੁੱਲ ਜੋੜ ਲਿਖ ਦਿਤਾ ਗਿਆ ਹੈ। ਇਥੇ 'ਘਰ' ਗਿਣਤੀ ਨੂੰ ਪ੍ਰਭਾਵਤ ਕਰ ਰਹੇ ਹਨ। ਭਾਵ, 'ਘਰੁ' ਬਦਲਣ 'ਤੇ

ਗਿਣਤੀ ਦੇ ਅੰਕ ਬਦਲ ਰਹੇ ਹਨ।

ਮਃ ੫ ਦੀ ਗਿਣਤੀ ਵੱਖਰੀ ਹੈ, ਪਰ ਇਥੇ ਸ਼ਬਦਾਂ ਦਾ ਕੁਲ ਜੋੜ ਨਹੀਂ ਕੀਤਾ। ਅਸਟਪਦੀਆਂ ਵਿੱਚ ਵੀ ਇਹੋ ਤਰਤੀਬ ਹੈ।

**ਰਾਗੁ ਦੇਵਗੰਧਾਰੀ ਤੇ ਬਿਹਾਗੜਾ** ਵਿੱਚ ਵੀ ਲਗਭਗ ਗੁਜਰੀ ਰਾਗ ਵਾਲੀ ਹੀ ਵਿੱਧੀ ਅਪਨਾਈ ਹੈ, ਪਰ ੬, ੬ ਸ਼ਬਦਾਂ ਦੇ ਛੱਕੇ ਕਾਇਮ ਕੀਤੇ ਹੋਏ ਹਨ।

**ਰਾਗੁ ਵਡਹੰਸੁ** ਵਿੱਚ ਹਰੇਕ ਮਹਲੇ ਦੀ ਗਿਣਤੀ ਵੱਖਰੀ ਵੱਖਰੀ ਕੀਤੀ ਹੈ, ਸ਼ਬਦਾਂ ਦਾ ਕੁੱਲ ਜੋੜ ਕਿਤੇ ਵੀ ਨਹੀਂ। ਅਸਟਪਦੀਆਂ ਤੇ ਛੰਤਾਂ ਵਿੱਚ ਵੀ ਸ਼ਬਦਾਂ ਵਾਲੀ ਵਿਧੀ ਅਪਨਾਈ ਗਈ ਹੈ।

**ਰਾਗੁ ਸੋਰਠਿ ਵਿੱਚ** ਵੀ ਹਰੇਕ ਮਹਲੇ ਦੀ ਗਿਣਤੀ ਵਖਰੀ ਵਖਰੀ ਕਰਦਿਆਂ ਕੁੱਲ ਜੋੜ ਮਹਲਾ ੯ ਦੇ ਸ਼ਬਦਾਂ ਪਿਛੋਂ ਹੈ ਅਤੇ ਉਹ ਵੀ ਵਖਰਾਇਆ ਹੋਇਆ ਨਹੀਂ। ਜਿਵੇਂ ॥੩॥੧੨॥੧੩੯॥

ਅਸਟਪਦੀਆਂ ਵਿੱਚ ਵੀ ਮਹਲਾ ੧ ਦੀਆਂ ੩ ਅਤੇ ਮਃ ੫ ਦੀਆਂ ੩, ਵਖ ਵਖ ਗਿਣੀਆਂ ਹਨ, ਕੁਲ ਜੋੜ ੬ ਨਹੀ ਦਿੱਤਾ।

**ਰਾਗੁ ਧਨਾਸਰੀ ਵਿੱਚ** ਵੀ ਹਰੇਕ ਮਹਲੇ ਦੇ ਸ਼ਬਦਾਂ ਦੀ ਗਿਣਤੀ ਵੱਖ ਵੱਖ ਹੈ ਅਤੇ ਮਃ ੯ ਦੇ ਸ਼ਬਦਾਂ ਉਪਰੰਤ ਕੁੱਲ ਜੋੜ ਪੰ. ੬੮੫ ’ਤੇ ਇਉਂ ਲਿਖਿਆ ਹੈ: ॥੨॥੪॥੯॥੯॥੧੩॥੫੮॥੪॥੯੩॥

ਭਾਵ, ਮਃ ੯ ਦੇ ੪, ਮਃ ੧ ਦੇ ੯, ਮਃ ੩ ਦੇ ੯, ਮਃ ੪ ਦੇ ੧੩, ਮਃ ੫ ਦੇ ੫੮ ਅਤੇ ਮਃ ੯ ਦੇ ੪ ॥ ਕੁੱਲ ਜੋੜ ॥੯੩ ॥

ਅਸਟਪਦੀਆਂ ਤੇ ਛੰਤਾਂ ਦੀ ਗਿਣਤੀ ਵੀ ਉਪਰੋਕਤ ਢੰਗ ਦੀ ਹੈ।

**ਰਾਗੁ ਜੈਤਸਰੀ** ਵਿੱਚ ਵੀ **ਮਃ** ੪, **ਮਃ** ੫ ਤੇ **ਮਃ** ੯ ਦੀ ਗਿਣਤੀ ਵੱਖ ਵੱਖ ਹੈ ਅਤੇ ਸਾਂਝਾ ਕੁੱਲ ਜੋੜ ਨਹੀਂ।

**ਰਾਗੁ ਟੋਡੀ** ਵਿੱਚ ਵੀ ਉਪਰੋਕਤ ਵਿਧੀ ਹੈ ਅਤੇ ਸਾਂਝਾ ਕੁਲ ਜੋੜ ਮ.੯ ਦੇ ਸ਼ਬਦਾਂ ਉਪਰੰਤ ਹੈ।

**ਰਾਗੁ ਬੈਰਾੜੀ** ਵਿੱਚ ਉਪਰੋਕਤ ਵਿਧੀ ਅਪਨਾਈ ਹੈ ਅਤੇ ਸਾਂਝਾ ਕੁਲ ਜੋੜ ਮ.੫ ਦੇ ਸ਼ਬਦਾਂ ਉਪਰੰਤ ਹੈ।

**ਰਾਗੁ ਤਿਲੰਗ** ਵਿੱਚ ਉਪਰੋਕਤ ਜੋੜ ਵਿਧੀ ਹੈ। ਮਃ ੧, ੪ ਤੇ ਪਵਾਂ ਦਾ ਸਾਂਝਾ ਕੁੱਲ ਜੋੜ ਨਹੀਂ ਮਿਲਦਾ।

**ਰਾਗੁ ਸੂਹੀ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧ ਤੇ ੪ ਦਾ ਜੋੜ ਸਾਂਝਾ

ਹੈ, ਪਰ ਵਖਰਾਇਆ ਨਹੀਂ। ਮਃ ੫ ਦਾ ਜੋੜ ਵਖਰਾ ਹੈ।

**ਰਾਗੁ ਬਿਲਾਵਲ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ੩, ੪ ਤੇ ਪਵਾਂ ਦੀ ਗਿਣਤੀ ਵੱਖ ਵੱਖ ਹੈ, ਪਰ ਪਹਿਲਾਂ ਮਃ ੧ ਤੇ ਮਃ ੩ ਦਾ ਸਾਂਝਾ ਜੋੜ ਕਰਕੇ ਵਖਰਾਇਆ ਹੈ। ਮਹਲਾ ੪ ਦੇ ਸ਼ਬਦਾਂ ਪਿਛੋਂ ਵੀ ਕੁਲ-ਜੋੜ ਕਰਕੇ ਵਖਰਾਇਆ ਹੈ ਅਤੇ ਮਃ ੫ ਦਾ ਤੇ ਮਃ ੯ ਦਾ ਜੋੜ ਵਖਰਾ ਹੈ। ਅੰਤ ਸਾਂਝਾ ਕੁੱਲ ਜੋੜ ਨਹੀਂ।

**ਰਾਗੁ ਗੋਂਡ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਪਵਾਂ ਦੀ ਗਿਣਤੀ ਵੱਖ ਵੱਖ ਕਰਕੇ ਦੋਵਾਂ ਦੇ ਸਾਂਝੇ ਜੋੜ ਨੂੰ ਵਖਰਾਇਆ ਗਿਆ ਹੈ।

**ਰਾਗੁ ਰਾਮਕਲੀ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧,੩ ਤੇ ਮਃ ੪ ਦੀ ਗਿਣਤੀ ਵੱਖ ਵੱਖ ਕਰਕੇ ਤਿੰਨਾਂ ਦੇ ਸਾਂਝੇ ਜੋੜ ਨੂੰ ਵਖਰਾਇਆ ਨਹੀਂ ਗਿਆ । ਮਃ ੫ ਦੀ ਗਿਣਤੀ ਵੱਖਰੀ ਹੈ, ਪਰ ਇਥੇ ਸਾਂਝਾ ਕੁੱਲ ਜੋੜ ਨਹੀਂ । ਭਗਤ ਬਾਣੀ ਦੀ ਗਿਣਤੀ ਵੱਖ ਵੱਖ ਹੈ, ਸਾਂਝਾ ਕੁਲ-ਜੋੜ ਨਹੀਂ।

**ਰਾਗੁ ਨਟ ਨਰਾਇਣ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਪਵਾਂ ਦੀ ਗਿਣਤੀ ਵੱਖ ਵੱਖ ਕਰਕੇ ਦੋਵਾਂ ਦੇ ਸਾਂਝੇ ਜੋੜ ਨੂੰ ਵਖਰਾਇਆ ਨਹੀਂ ਗਿਆ।

**ਰਾਗੁ ਮਾਲੀ ਗਉੜਾ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਪਵਾਂ ਦੀ ਗਿਣਤੀ ਵੱਖ ਵੱਖ ਕਰਕੇ ਦੋਵਾਂ ਦੇ ਸਾਂਝੇ ਜੋੜ ਨੂੰ ਵਖਰਾਇਆ ਗਿਆ ਹੈ। ਭਾਵ, ਜੋੜ ਵਿੱਚ ਬਾਣੀਕਾਰਾਂ ਦੇ ਸ਼ਬਦਾਂ ਦੀ ਗਿਣਤੀ ਵੱਖ ਵੱਖ ਕਰਕੇ ਕੁੱਲ ਜੋੜ ਕੀਤਾ ਗਿਆ ਹੈ।

**ਰਾਗੁ ਮਾਰੂ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ੩, ੪, ਪਵਾਂ ਤੇ ਮਃ ੯ ਦੀ ਗਿਣਤੀ ਵੱਖ ਵੱਖ ਕਰਕੇ ਉਨ੍ਹਾਂ ਦਾ ਸਾਂਝਾ ਜੋੜ ਵੀ ਨਹੀਂ ਕੀਤਾ ਗਿਆ । ਭਗਤ ਬਾਣੀ ਦੀ ਵੱਖਰੀ ਵਖਰੀ ਗਿਣਤੀ ਦਾ ਸਾਂਝਾ ਜੋੜ ਹੈ।

**ਰਾਗੁ ਤੁਖਾਰੀ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮ.੧, ਮ.੪, ਪਵਾਂ ਦੇ ਛੰਤਾਂ ਦੀ ਗਿਣਤੀ ਵੱਖ ਵੱਖ ਹੈ। ਪਰ ਪਹਿਲਾਂ ਮਃ ੧ ਤੇ ਮਃ ੪ ਦਾ ਸਾਂਝਾ ਜੋੜ ਹੈ ਅਤੇ ਫਿਰ ਮਃ ੫ ਦਾ ਇੱਕ ਛੰਤ ਜੋੜਦਿਆਂ ਉਥੇ ਵੀ ਸਾਂਝਾ ਜੋੜ ਕੀਤਾ ਗਿਆ ।

**ਰਾਗੁ ਕੇਦਾਰਾ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਮਃ ਪਵਾਂ ਦੀ ਗਿਣਤੀ ਵੱਖ ਵੱਖ ਹੈ ਅਤੇ ਅੰਤ ਸਾਂਝਾ ਜੋੜ ਹੈ। ਭਗਤ ਬਾਣੀ ਦੀ ਗਿਣਤੀ ਵੱਖ ਵੱਖ ਹੈ, ਪਰ ਸਾਂਝਾ ਜੋੜ ਨਹੀਂ।

**ਰਾਗੁ ਭੈਰਉ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ਮਃ ੩, ਮਃ ੪ ਤੇ ਮਃ ਪਵਾਂ ਦੇ ਸਬਦਾਂ ਦੀ ਗਿਣਤੀ ਵੱਖ ਵੱਖ ਹੈ ਅਤੇ ਅੰਤ ਵਿੱਚ ਸਾਂਝਾ ਜੋੜ ਕਰਕੇ

ਵਖਰਾਇਆ ਗਿਆ ਹੈ। ਭਗਤ ਬਾਣੀ ਦੀ ਵੱਖਰੀ ਵੱਖਰੀ ਗਿਣਤੀ ਹੈ, ਸਾਂਝਾ ਜੋੜ ਨਹੀਂ।

**ਰਾਗੁ ਬਸੰਤ ਹਿੰਡੋਲ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ਮਃ ੩, ਮਃ ੪ ਤੇ ਮਃ ੫ ਦੀ ਗਿਣਤੀ ਵੱਖ ਵੱਖ ਹੈ। ਪਰ ਪਹਿਲਾਂ ਮਃ ੧ ਤੇ ਮਃ ੩ ਦਾ ਜੋੜ ਵਖਰਾਇਆ ਗਿਆ ਹੈ। ਫਿਰ ਮਃ ੪ ਦੇ ਅੰਤ ਵਿੱਚ ਸਾਂਝਾ ਜੋੜ ਕਰਕੇ ਵਖਰਾਇਆ ਹੈ। ਮਃ ੫ ਤੇ ਮਃ ੯ ਦਾ ਸਾਂਝਾ ਜੋੜ ਹੈ। ਭਗਤ ਬਾਣੀ ਦੀ ਵੱਖਰੀ-ਵੱਖਰੀ ਗਿਣਤੀ ਹੈ, ਸਾਂਝਾ ਜੋੜ ਨਹੀਂ।

**ਰਾਗੁ ਸਾਰੰਗ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ਮਃ ੪ ਤੇ ਮਃ ੫ ਦੀ ਗਿਣਤੀ ਵੱਖ ਵਖ ਹੈ, ਅੰਤ ਵਿੱਚ ਸਾਂਝਾ ਜੋੜ ਕਰਕੇ ਵਖਰਾਇਆ ਹੈ। ਮਃ ੯ ਦੀ ਬਾਣੀ ਪਿਛੋਂ ਵੀ ਸਾਂਝਾ ਜੋੜ ਵਖਰਾਇਆ ਗਿਆ ਹੈ। ਭਗਤ ਬਾਣੀ ਦੀ ਵੱਖਰੀ-ਵੱਖਰੀ ਗਿਣਤੀ ਕਰਕੇ ਅੰਤ ਸਾਂਝਾ ਜੋੜ ਹੈ।

**ਰਾਗੁ ਮਲਾਰ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੧, ੩ ਤੇ ੪ ਦੀ ਗਿਣਤੀ ਵੱਖ ਵਖ ਕਰਕੇ ਅੰਤ ਵਿੱਚ ਸਾਂਝਾ ਜੋੜ ਵਖਰਾਇਆ ਗਿਆ ਹੈ। ਮਃ ੫ ਦੀ ਬਾਣੀ ਪਿਛੋਂ ਸਾਂਝਾ ਜੋੜ ਨਹੀਂ। ਭਗਤ ਬਾਣੀ ਦੀ ਵੱਖਰੀ-ਵੱਖਰੀ ਗਿਣਤੀ ਹੈ, ਸਾਂਝਾ ਜੋੜ ਨਹੀਂ।

**ਰਾਗੁ ਕਾਨੜਾ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਮਃ ੫ ਦੀ ਗਿਣਤੀ ਵੱਖ ਵਖ ਕਰਕੇ ਅੰਤ ਵਿੱਚ ਸਾਂਝਾ ਜੋੜ ਵਖਰਾਇਆ ਹੈ। ਘਰੁ ਬਦਲਣ 'ਤੇ ਸੰਖੇਪ ਮੰਗਲਾਚਰਣ ਤੇ ਗਿਣਤੀ ਨਵੀਂ ਸ਼ੁਰੂ ਹੁੰਦੀ ਹੈ।

**ਰਾਗੁ ਕਲਿਆਨ** ਵਿੱਚ ਵੀ ਉਪਰੋਕਤ ਵਿਧੀ ਅਪਨਾਂਦਿਆਂ ਮਃ ੪ ਤੇ ਮਃ ੫ ਦੇ ਸ਼ਬਦਾਂ ਦੀ ਗਿਣਤੀ ਵੱਖ ਵਖ ਕਰਕੇ ਅੰਤ ਵਿੱਚ ਸਾਂਝਾ ਜੋੜ ਨਹੀਂ ਕੀਤਾ।

**ਰਾਗੁ ਪ੍ਰਭਾਤੀ** ਵਿੱਚ ਵੀ ਮਃ ੧ ਤੇ ਮਃ ੩ ਦੀ ਗਿਣਤੀ ਵੱਖ ਵਖ ਹੈ। ਪਰ ਇਥੇ ਮਃ ੧ ਤੇ ਮਃ ੩ ਦਾ ਸਾਂਝਾ ਜੋੜ ਕਰਕੇ ਵਖਰਾਇਆ ਹੈ। ਮਃ ੪ ਤੇ ਮਃ ੫ ਦੇ ਸ਼ਬਦਾਂ ਦੀ ਗਿਣਤੀ ਵੀ ਵੱਖ ਵੱਖ ਹੈ, ਪਰ ਦੋਹਾਂ ਦਾ ਸਾਂਝਾ ਜੋੜ ਨਹੀਂ ਕੀਤਾ।

ਉਪਰੋਕਤ ਵੇਰਵੇ ਤੋਂ ਭਲੀਭਾਂਤ ਸਪੱਸ਼ਟ ਹੁੰਦਾ ਹੈ ਕਿ ਹਰੇਕ ਰਾਗ ਦੀ ਬਾਣੀ ਦੇ ਜੋੜ-ਅੰਕਾਂ ਦਾ ਢੰਗ ਵੱਖਰਾ-ਵੱਖਰਾ ਹੈ। ਭਾਵ, ਅੰਕ-ਵਿਧਾਨ ਵਿੱਚ ਇਕਸਾਰਤਾ ਨਹੀਂ ਹੈ। ਰਾਗ ਗਉੜੀ ਤੇ ਆਸਾ ਵਿੱਚ ਜੋੜ-ਅੰਕ ਵੀ ਓਵੇਂ ਸਹੀ ਕਰਨ ਵਾਲੇ ਹਨ, ਜਿਵੇਂ ਪਾਠ-ਭੇਦ ਸੂਚੀ ਪ੍ਰਕਾਸ਼ਤ ਹੋਣ ਉਪਰੰਤ ਛਾਪੇ ਦੀ ਬੀੜ ਵਿਖੇ ਭੱਟ-ਬਾਣੀ ਦੇ ਕੁੱਲ-ਜੋੜ (ਜੁਮਲਾ) ਨੂੰ ਸੋਧ ਕੇ ਲਿਖਿਆ ਗਿਆ ਸੀ। ਜਿਵੇਂ ਜਨਵਰੀ ੧੯੭੭

ਵਾਲੀ 'ਪਾਠ-ਭੇਦ ਸੂਚੀ' ਤਿਆਰ ਕਰਨ ਵਾਲੇ ਵਿਦਵਾਨਾਂ ਪਾਸ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ਜੋ ਸੰਥਾ-ਸੰਚੀ ਸੀ, ਉਸ ਵਿੱਚ ਸਵਈਆਂ ਦੇ ਅਖ਼ੀਰ ਪੁਰ ਜੋੜ-ਅੰਕ ਇਉਂ ਲਿਖੇ ਸਨ : ੨੧॥੯॥੧੦॥੧੧॥੨੨॥੬੦॥੧੨੨॥ ਪ੍ਰੰਤੂ ਅਜੋਕੀਆਂ ਪਾਵਨ ਬੀੜਾਂ ਤੇ ਸੰਥਾ ਸੰਚੀਆਂ ਵਿੱਚ ਜੋੜ-ਅੰਕ ਸੂਚੀ ਮੁਤਾਬਿਕ ਸੋਧ ਕੇ ਇੰਞ ਲਿਖਿਆ ਹੈ :

॥੨॥੨੧॥੯॥੧੧॥੧੦॥੧੦॥੨੨॥੬੦॥੧੪੩॥

ਭਾਵ, ਭੱਟ ਸਵਈਏ ਮਹਲੇ ਪੰਜਵੇਂ ਦੇ ੨੧, ਸਵਯੇ ਸ੍ਰੀ ਮੁਖਬਾਕ੍ਯ ਮਃ੫ ਦੋ ਸੰਗ੍ਰਹਿ (੯॥੧੧), ਭੱਟ ਸਵਈਏ ਮਃ ਪਹਿਲੇ ਦੇ ੧੦, ਦੂਜੇ ਦੇ ੧੦, ਤੀਜੇ ਦੇ ੨੨, ਚੌਥੇ ਦੇ ੬੦ ਕੁੱਲ ਜੋੜ ੧੪੩। ਕਿਉਂਕਿ ੧੨੩ ਸਵਈਏ ਤਾਂ ਕੇਵਲ ਭੱਟਾਂ ਦੇ ਹਨ ਅਤੇ ੨੦ (੯+੧੧) ਸ੍ਰੀ ਮੁਖਵਾਕ੍ਯ ਮਃ ਪੰਜਵੇਂ ਦੇ।

ਪਰ ਇਸ ਸੁਧਾਈ ਵਿੱਚ ਘਾਟ ਇਹ ਹੈ ਕਿ ਇੱਕ ਤਾਂ ਬਾਣੀਕਾਰਾਂ ਦੀ ਤਰਤੀਬ ਸਹੀ ਨਹੀਂ ਅਤੇ ਦੂਜੇ ਮੁਖਬਾਕ੍ਯ ਮਃ੫ ਦੇ ਸਵਈਆਂ ਨੂੰ ਭੱਟਾਂ ਦੇ ਸਵਈਆਂ ਨਾਲ ਮਿਲਾ ਕੇ ਕੁੱਲ ਜੋੜ ਕਰਨਾ ਵੀ ਠੀਕ ਨਹੀਂ, ਕਿਉਂਕਿ ਕਿਧਰੇ ਵੀ ਗੁਰੂ ਸਾਹਿਬਾਨ ਦੀ ਬਾਣੀ ਨੂੰ ਭਗਤਾਂ ਦੀ ਬਾਣੀ ਨਾਲ ਮਿਲਾ ਕੇ ਸਾਂਝਾ ਜੋੜ ਕੀਤਾ ਨਹੀਂ ਮਿਲਦਾ। ਭਾਵ, ਗੁਰਬਾਣੀ ਤੇ ਭਗਤਬਾਣੀ ਨੂੰ ਵੱਖ ਵੱਖ ਰੱਖਿਆ ਹੈ। ਇਸ ਲਈ ਸੰਪੂਰਨ ਬਾਣੀ ਦੀ ਬੱਝਵੀਂ ਤਰਤੀਬ ਮੁਤਾਬਿਕ ਚੌਥੇ ਮਹਲੇ ਦੇ ੬੦ ਅੰਕ ਲਿਖਣ ਤੋਂ ਪਿੱਛੋਂ ਮਹਲੇ ਪੰਜਵੇਂ ਦੇ ੨੧ ਦੁਬਾਰਾ ਲਿਖਣੇ ਚਾਹੀਦੇ ਸਨ। ਇਸ ਪ੍ਰਕਾਰ ਭਟ-ਬਾਣੀ ਦਾ ਵੇਰਵੇ ਭਰਪੂਰ ਸਹੀ ਜੋੜ-ਅੰਕ ਬਣਦਾ ਹੈ : ॥੨॥੨੧॥੧੦॥੧੦॥੨੨॥੬੦॥੨੧॥੧੨੩॥ ਪ੍ਰੰਤੂ ਹੋਰ ਵੀ ਅੱਛਾ ਹੋਵੇ ਜੇ ਪਦ-ਛੇਦ ਕਰਕੇ ਵਿੱਥ ਸਹਿਤ ਇਉਂ ਲਿਖਿਆ ਜਾਏ :

॥੨॥੨੧॥ ॥੧੦॥੧੦॥੨੨॥੬੦॥੨੧॥੧੨੩॥

ਕਿਉਂਕਿ ਇਸ ਪ੍ਰਕਾਰ ਪੁਰਾਤਨਤਾ ਜੋੜ-ਵਿਧੀ ਵੀ ਕਾਇਮ ਰਹਿੰਦੀ ਹੈ ਅਤੇ ਭੁਲੇਖਾ ਲਗਣ ਦੀ ਸੰਭਾਵਨਾ ਵੀ ਬਹੁਤ ਘਟ ਜਾਂਦੀ ਹੈ। ਇਸ ਜੋੜ-ਅੰਕ ਪ੍ਰਤੀ ਪਾਠ-ਭੇਦ ਸੂਚੀ ਦਾ ਹੇਠ ਲਿਖਿਆ ਨੋਟ ਵੀ ਪੜ੍ਹਨਯੋਗ ਹੈ :

**ਨੋਟ** (੧) ਸੰਚੀ ਵਿੱਚ ਸਵਈਆਂ ਦੇ ਅਖ਼ੀਰ ਪੁਰ ਜੋੜ ਅੰਕ ਇਉਂ ਲਿਖੇ ਹਨ:-

੨੧॥੯॥੧੦॥੧੧॥੨੨॥੬੦॥੧੨੨॥ ਇਹ ਸਹੀ ਨਹੀਂ। ਕਿਉਂ ਜੋ ੧੨੩ ਛੰਦ ਤਾਂ ਕੇਵਲ ਭੱਟਾਂ ਦੇ ਹੀ ਹਨ। ਇਨ੍ਹਾਂ ਵਿੱਚ "੯॥੧੧" ਜੋੜ "ਮੁਖਵਾਕ ਮਹਲਾ ੫" ਦੇ ਵੀ ਲਿਖਾਰੀ ਨੇ ਸ਼ਾਮਿਲ ਕੀਤੇ ਹਨ। ਇਹ ਪਾ ਕੇ ਕੁੱਲ ਜੋੜ ੧੪੩ ਬਣਦਾ ਹੈ। ਲੇਕਿਨ ਪਿਛੇ ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ, ਭਗਤਾਂ ਦੇ ਸ਼ਬਦ ਸਤਿਗੁਰਾਂ ਨਾਲ ਮਿਲਾ ਕੇ, ਕਿਤੇ ਜੋੜ ਨਹੀਂ ਕੀਤਾ। ਬੱਧੀ ਮਰਿਯਾਦਾ ਕਾਇਮ ਰੱਖਦਿਆਂ ਹੋਇਆਂ, ਇਥੇ

ਜੋੜ ਅੰਕ ਇੰਝ ਲਿਖਣੇ ਚਾਹੀਦੇ ਹਨ :-

੨੧॥ ਮਃ ੧ ਕੇ ੧੦ ॥ ਮਃ ੨ ਕੇ ੧੦ ॥ ਮਃ ੩ ਕੇ ੨੨ ॥ ਮਃ ੪ ਕੇ ੬੦ ॥

ਜੋੜ ਭੱਟਾਂ ਕੇ ਸਵਈਆਂ ਕਾ ੧੨੩ ॥"

ਉਪਰੋਕਤ ਵੀਚਾਰ ਤੋਂ ਸਪਸ਼ਟ ਹੁੰਦਾ ਹੈ ਕਿ ਇੱਕ ਤਾਂ ਛਾਪੇ ਦੀ ਬੀੜ ਵਿੱਚ ਬਾਣੀਕਾਰਾਂ ਦੇ ਵੇਰਵੇ ਵਾਲੇ ਜੋ ਕੁੱਲ ਜੋੜ-ਅੰਕ (ਜੁਮਲਾ) ਹਨ, ਇੱਕ ਤਾਂ ਉਨ੍ਹਾਂ ਦੀ ਲਿਖਣ ਵਿਧੀ ਵੀ ਵੀਚਾਰਨਯੋਗ ਹੈ ਅਤੇ ਦੂਜੇ, ਪਾਠਕਾਂ ਦੇ ਸੁਖਾਲਾ ਸਮਝਣ ਲਈ ਸੰਪੂਰਨ ਬਾਣੀ ਨੂੰ ਪਦ-ਛੇਦ ਕਰਨ ਵਾਂਗ ਸਾਰੇ ਜੁਮਲਿਆਂ ਨੂੰ ਵੀ ਪਦ-ਛੇਦ ਕਰਨਾ ਲੋੜੀਂਦਾ ਹੈ। ਜਿਵੇਂ ਰਾਗ ਮਾਝ ਵਿੱਚ ਮਃ ੫ ਦੀਆਂ ਅਸਟਪਦੀਆਂ ਮੁੱਕਣ 'ਤੇ ਕੁਲ ਜੋੜ ਇਉਂ ਵਖਰਾਇਆ ਹੈ :

॥੮॥੫॥੩੯॥੧॥੩੨॥੧॥੫॥੩੯॥

ਅਸੀਂ ਵੇਖਦੇ ਹਾਂ ਕਿ ਇਸ ਤਰ੍ਹਾਂ ਅੰਕ ੫ ਤੇ ੩੯ ਦੋ ਵਾਰ ਲਿਖੇ ਹਨ, ਜਿਸ ਕਰਕੇ ਪਾਠਕ ਨੂੰ ਗਿਣਤੀ ਵਿੱਚ ਭੁਲੇਖਾ ਲਗਦਾ ਹੈ। ਹੱਥ ਲਿਖਤੀ ਤੇ ਛਾਪੇ ਦੀਆਂ ਬੀੜਾਂ ਵਿੱਚ ਵਧੇਰੇ ਇਹੀ ਢੰਗ ਅਪਨਾਇਆ ਗਿਆ ਹੈ। ਪਰ ਜੇ ਇਸ ਜੋੜ ਨੂੰ ਪਦ-ਛੇਦ ਕਰਕੇ ਹੇਠ ਲਿਖੇ ਅਨੁਸਾਰ ਲਿਖਿਆ ਜਾਏ ਤਾਂ ਕੋਈ ਭਲੇਖਾ ਵੀ ਨਹੀਂ ਪੈਂਦਾ ਤੇ ਸਧਾਰਨ ਵਿਅਕਤੀ ਵੀ ਸ਼ਬਦਾਂ ਦਾ ਵੇਰਵਾ ਸੁਖਾਲੇ ਹੀ ਸਮਝ ਸਕਦਾ ਹੈ :

**॥੮॥੫॥ ॥੧॥੩੨॥੧॥੫॥੩੯॥** ਭਾਵ-{ ਮਃ ੧-੧, ਮਃ ੩-੩੨, ਮਃ ੪-੧, ਮਃ ੫-੫॥ ਕੁੱਲ ਜੋੜ ੩੯}

ਰਾਗੁ ਧਨਾਸਰੀ ਵਿੱਚ ੬੯੫ 'ਤੇ ਸ਼ਬਦਾਂ ਦਾ ਕੁੱਲ-ਜੋੜ ਇਉਂ ਲਿਖਿਆ ਹੈ ॥੨॥੪॥੯॥੯॥੧੩॥੫੮॥੪॥੯੩॥

ਭਾਵ, ਮਃ ੯ ਦੇ ੪, ਮਃ ੧ ਦੇ ੯, ਮਃ ੩ ਦੇ ੯, ਮਃ ੪ ਦੇ ੧੩, ਮਃ ੫ ਦੇ ੫੮ ਅਤੇ ਮਃ ੯ ਦੇ ੪ ॥ ਕੁੱਲ ਜੋੜ ॥੯੩ ॥

ਪਰ ਜੇ ਉਪਰੋਕਤ ਜੋੜ ਨੂੰ ਕਿਸੇ ਪ੍ਰਕਾਰ ਦੀ ਤਬਦੀਲੀ ਤੋਂ ਬਗੈਰ ਪਦ-ਛੇਦ ਕਰਕੇ ਇਉਂ ਲਿਖਿਆ ਜਾਏ ਤਾਂ ਕਿਸੇ ਕਿਸਮ ਦੇ ਭੁਲੇਖੇ ਵੀ ਗੁੰਜਾਇਸ਼ ਵੀ ਨਹੀਂ ਰਹਿੰਦੀ ਤੇ ਸਮਝ ਵੀ ਸੁਖਾਲੇ ਪੈਂਦੀ ਹੈ :

**॥੨॥੪॥ ॥੯॥੯॥੧੩॥੫੮॥੪॥੯੩॥**

ਇਸ ਲਈ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੀ ਅਤੇ ਸਿੱਖ ਬੁੱਕ ਕਲੱਬ ਦੁਆਰਾ ਔਨਲਾਈਨ ਪ੍ਰਕਾਸ਼ਤ ਕੀਤੇ ਬੀੜ ਦੇ ਖਰੜੇ ਵਿਖੇ ਯਤਨ ਕੀਤਾ ਜਾਪਦਾ ਹੈ ਕਿ ਹੱਥ-ਲਿਖਤ ਬੀੜਾਂ ਦੇ ਚਾਨਣ ਵਿੱਚ ਜੋੜ ਅੰਕਾਂ ਦੀਆਂ ਭੁੱਲਾਂ ਨੂੰ ਦੂਰ ਕਰਕੇ ਅੰਕ-ਵਿਧਾਨ

ਪੱਖੋਂ ਵੀ ਇਕਸਾਰਤਾ ਕਾਇਮ ਹੋ ਸਕੇ। ਵੇਦਾਂਤੀ ਜੀ ਆਖਿਆ ਕਰਦੇ ਸਨ ਕਿ ਗੁਰਬਾਣੀ ਪ੍ਰੇਮੀਆਂ ਲਈ ਬਾਣੀ ਤਾਂ ਪਦ-ਛੇਦ ਹੋ ਗਈ, ਜਿਸ ਨਾਲ ਗੁਰਮੁਖੀ ਜਾਨਣ ਵਾਲੇ ਹਰੇਕ ਮਾਈ-ਭਾਈ ਲਈ ਬਾਣੀ ਪੜ੍ਹਣੀ ਤੇ ਸਮਝਣੀ ਸੌਖੀ ਹੋ ਗਈ, ਪਰ ਜੁਮਲੇ ਪਦ-ਛੇਦ ਹੋਣੋ ਰਹਿ ਗਏ ਸਨ। ਪਾਵਨ ਬੀੜ ਦੇ ਇਸ ਖਰੜੇ ਵਿੱਚ ਇਹ ਉਪਰਾਲਾ ਵੀ ਕੀਤਾ ਜਾਪਦਾ ਹੈ ਕਿ ਉਨ੍ਹਾਂ ਨੂੰ ਵੀ ਸ਼ੁਧ ਤੇ ਪਦ-ਛੇਦ ਕਰਕੇ ਹੀ ਲਿਖਿਆ ਜਾਏ। ਭਗਤ-ਬਾਣੀ ਦੇ ਜੁਮਲੇ (ਕੁੱਲ-ਜੋੜ) ਵੀ ਲਿਖੇ ਜਾਣ। ਜੋੜ ਅੰਕਾਂ ਦੀ ਸਪੱਸ਼ਟਤਾ ਪੱਖੋਂ ਹੋਰ ਵੀ ਚੰਗਾ ਹੋਵੇ ਜੇਕਰ ਪੰਥਕ ਪਧਰ ਦੀ ਵੀਚਾਰ ਸਦਕਾ ਸ਼ਬਦਾਂ ਦੀ ਕੁੱਲ ਗਿਣਤੀ ਵਾਲੇ ਜੋੜਾਂ (ਜੁਮਲਿਆਂ) ਵਿੱਚ ਬਾਣੀਕਾਰਾਂ ਦੇ ਸੰਖੇਪ ਪ੍ਰਤੀਕ ਮਃ੧ ਤੇ ਮਃ੩, ੪, ੫ ਤੇ ੯ਵਾਂ ਆਦਿਕ ਦਾ ਵੇਰਵਾ ਵੀ ਦਰਜ ਕਰ ਦਿੱਤਾ ਜਾਵੇ। ਕਾਰਣ ਹੈ ਕਿ ਕੁਝ ਪ੍ਰਾਚੀਨ ਹੱਥ-ਲਿਖਤੀ ਬੀੜਾਂ ਵਿੱਚ ਇਹ ਢੰਗ ਅਪਨਾਇਆ ਮਿਲਦਾ ਹੈ। ਜਿਵੇਂ 'ਪਾਠ-ਭੇਦ ਸੂਚੀ' ਮੁਤਾਬਿਕ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਦੀ ਸੰਨ ੧੬੧੦ ਵਾਲੀ ਲਹੌਰੀ ਬੀੜ ਨੰ. ੧ ਤੋਂ ਇਲਾਵਾ ੨੧/੩੪, ੩੨/੬੨੯੧ ਅਤੇ ੪੭ ਨੰ. ਬੀੜਾਂ ਵਿੱਚ ਗਉੜੀ ਰਾਗ ਦੀਆਂ ਅਸਟਪਦੀਆਂ ਦਾ ਕੁੱਲ ਜੋੜ (ਜੁਮਲਾ) ਇਉਂ ਲਿਖਿਆ ਹੈ :

ਅਸਟਪਦੀਆ ਮਃ ੧ ॥੧੮॥ ਮਃ ੩ ॥੯॥ ਮਃ ੪ ॥੨॥ ਮਃ ੫ ॥੧੫॥ ਤਿਨ ਕਾ ਜੁਮਲਾ ੪੪॥

**ਛੇਵਾਂ ਹੈ ਕੁਝ ਬਾਣੀਕਾਰਾਂ ਅਤੇ ਰਾਗਾਂ ਦੇ ਘਰਾਂ ਅੰਦਰਲੇ ਬੇਮਿਸਲ ਹੋਏ ਸ਼ਬਦਾਂ ਦੇ ਸਹੀ ਸਥਾਨ ਦਾ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਅਤੇ ਰਾਗਾਂ ਦੇ ਘਰਾਂ ਦੀ ਇੱਕ ਬਝਵੀਂ ਤਰਤੀਬ ਹੈ। ਗੁਰੂ-ਬਾਣੀਕਾਰਾਂ ਦੀ ਤਰਤੀਬ ਤਾਂ ਗੁਰਿਆਈ ਕਾਲ ਦੀ ਤਰਤੀਬ ਮੁਤਾਬਿਕ ਹੈ। ਜਿਵੇਂ ਸ਼ਬਦਾਂ, ਅਸਟਪਦੀਆਂ ਤੇ ਛੰਤਾਂ ਆਦਿਕ ਵਿੱਚ ਸਭ ਤੋਂ ਪਹਿਲਾਂ ਮਹਲਾ ੧ ਦੀ ਬਾਣੀ, ਫਿਰ ਮਃ ੩, ਮਃ ੪, ਮਃ ੫ ਤੇ ਮਃ ੯ਵਾਂ ਦੀ। ਮਃ ੨ ਦੇ ਕੇਵਲ ੬੨ ਸਲੋਕ ਹਨ ਤੇ ਉਹ ਵੀ ਵਾਰਾਂ ਵਿੱਚ ਪ੍ਰੋਏ ਹੋਣ ਕਰਕੇ ਬਾਣੀਕਾਰਾਂ ਦੀ ਤਰਤੀਬ ਦਾ ਭਾਗ ਨਹੀਂ ਬਣਦੇ। ਪ੍ਰੰਤੂ ਭਗਤ-ਬਾਣੀ ਦੀ ਤਰਤੀਬ, ਸ਼ਬਦਾਂ ਦੀ ਬਹੁਲਤਾ ਅਤੇ ਗੁਰਮਤਿ ਦ੍ਰਿਸ਼ਟੀਕੋਨ ਤੋਂ ਸਿਧਾਂਤਕ ਅਨੁਕੂਲਤਾ ਤੇ ਸਪਸ਼ਟਤਾ ਅਧਾਰਿਤ ਹੈ। ਇਸ ਲਈ ਸੰਪਾਦਕੀ ਵੇਲੇ ਜਿਵੇਂ ਗੁਰਬਾਣੀ ਵਿੱਚ ਪਹਿਲ ਦਿੱਤੀ ਗਈ ਗੁਰੂ ਨਾਨਕ-ਬਾਣੀ ਨੂੰ, ਤਿਵੇਂ ਭਗਤ-ਬਾਣੀ ਦੇ ਹਰੇਕ ਸ਼ਬਦ-ਸੰਗ੍ਰਹਿ ਵਿੱਚ ਪਹਿਲ ਦਿੱਤੀ ਹੈ ਭਗਤ ਕਬੀਰ ਜੀ ਨੂੰ। ਉਨ੍ਹਾਂ ਉਪਰੰਤ ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਤ੍ਰਿਲੋਚਨ ਜੀ ਜਾਂ ਬਾਕੀ ਦੇ ਭਗਤਾਂ ਵਿੱਚੋਂ ਕਿਸੇ ਦੀ ਬਾਣੀ ਅੰਕਿਤ ਹੈ। ਛਾਪੇ ਦੀ ਪ੍ਰਚਲਿਤ ਬੀੜ ਵਿੱਚ ਗੁਰੂ-ਬਾਣੀਕਾਰਾਂ ਦੀ ਤਰਤੀਬ ਤਾਂ ਸਭ ਰਾਗਾਂ ਵਿੱਚ

ਠੀਕ ਹੈ। ਹਾਂ ! ਕਈ ਥਾਈਂ ਰਾਗਾਂ ਦੇ 'ਘਰ' ਅੱਗੇ ਪਿੱਛੇ ਹੋਏ ਮਿਲਦੇ ਹਨ, ਪ੍ਰੰਤੂ ਬੀੜਾਂ ਦੇ ਲੇਖਕਾਂ ਦੀਆਂ ਉਕਾਈਆਂ ਕਾਰਣ ਭਗਤ-ਬਾਣੀ ਦੀ ਬਝਵੀਂ ਤਰਤੀਬ ਵੀ ਕਈ ਥਾਈਂ ਵਿਗੜੀ ਹੋਈ ਹੈ। ਜਿਵੇਂ

ਸਿਰੀਰਾਗੁ ਮਹਲਾ ੫ ਘਰੁ ੧ ॥ ਸੰਤ ਜਨਾ ਮਿਲਿ ਭਾਈਆ ..{੫੨} ਤੋਂ ਲੈ ਕੇ ਸਿਰੀਰਾਗੁ ਮਹਲਾ ੫ ॥ ਸੰਤ ਜਨਹੁ ਸੁਣਿ ਭਾਈਹੋ...॥ {ਪੰ.੫੩} ਤਕ ਦੇ ੨੮,੨੯,੩੦ ਤਿੰਨ ਸ਼ਬਦ ਪਹਿਲੇ ਘਰ ਦੇ ਹਨ। ਪਰ ਬੇਮਿਸਲ ਹੋ ਕੇ ੭ਵੇਂ ਘਰ ਤੋਂ ਪਿਛੋਂ ਛਪ ਰਹੇ ਹਨ। ਸੂਚੀ ਮੁਤਾਬਿਕ ਸਹੀ ਕਰਨ ਦੀ ਲੋੜ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ: ੧੨ ਵਿੱਚ ਉਨ੍ਹਾਂ ੭੭ ਬੀੜਾਂ ਦੀ ਸੂਚੀ ਦਿੱਤੀ ਹੋਈ ਹੈ, ਜਿਨ੍ਹਾਂ ਵਿੱਚ ਉਪਰੋਕਤ ਤਿੰਨੇ ਸ਼ਬਦ 'ਘਰੁ ੧' ਵਾਲੇ ੨੧ਵੇਂ ਸ਼ਬਦ ਨਾਲ ਆਪਣੀ ਸਹੀ ਥਾਂ ਦਰਜ ਹਨ। ਜਿਵੇਂ : ਬੀੜ ਨੰ. ੭, ੨੦, ੩੪, ੪੨, ੪੪, ੪੫, ੫੦, ੫੨, ੫੪, ੫੬, ੫੯, ੬੦, ੬੭, ੭੩, ੭੯, ੮੦, ੮੧, ੮੨, ੮੬, ੯੪, ੯੮, ੯੯, ੧੦੪, ੧੦੫, ੧੦੮, ੧੧੦ ਤੇ ੧੧੫।

"ਸਿਰੀਰਾਗੁ ਤ੍ਰਿਲੋਚਨ ਕਾ ॥ ਮਾਇਆ ਮੋਹੁ ਮਨਿ ਆਗਲੜਾ"... {ਪੰ.੯੨} ਬੇਮਿਸਲ ਹੋ ਕੇ ਕਬੀਰ ਜੀ ਦੀ ਬਾਣੀ ਦੇ ਵਿਚਕਾਰ ਛਪ ਰਿਹਾ ਹੈ। ਭਗਤ-ਬਾਣੀ ਦੀ ਬਝਵੀਂ ਤਰਤੀਬ ਮੁਤਾਬਿਕ ਇਸ ਦਾ ਸਥਾਨ ਠੀਕ ਕਰਨ ਦੀ ਲੋੜ ਹੈ। ਇਸ ਸਬੰਧੀ ਪਾਠ-ਭੇਦ ਸੂਚੀ ਦੀ ਮੰਨਣਯੋਗ ਸਲਾਹ ਇਸ ਪ੍ਰਕਾਰ ਹੈ :

ਇਹ ਸ਼ਬਦ ਬੇਮਿਸਲ ਹੈ। ਕਬੀਰ ਜੀ ਦੇ ਦੂਜੇ ਸਬਦ "ਅਚਰਜ ਏਕੁ ਸੁਨਹੁ ਰੇ" ਤੋਂ ਮਗਰੋਂ ਪੰਨਾ ੯੨ ਦੇ ਅੰਤ ਪੁਰ ਹੋਣਾ ਚਾਹੀਏ। ਜਿਵੇਂ ਕਿ ਏਹਨਾਂ ਗ੍ਰੰਥਾਂ ਵਿੱਚ ਬੀੜ ਨੰਬਰ ੨੧/੩੪, ੪੪, ੫੪।{ਸੂਚੀ ਪੰ. ੩੬}

ਪ੍ਰੋ. ਸਾਹਿਬ ਸਿੰਘ ਟਰੱਸਟ ਸ੍ਰੀ ਅਨੰਦਪੁਰ, ਵੇਦਾਂਤੀ ਜੀ ਤੇ ਦਾਸ ਦੀ ਲਾਇਬ੍ਰੇਰੀ ਵਿੱਚ ਬਾਬਾ ਰਾਮਰਾਇ ਵਾਲੀ (ਲਿਖਤ ਸੰਮਤ ੧੭੪੨, ਸੰਨ ੧੬੮੫) ਬੀੜ ਦੀ ਵੀਡੀਓ ਕਾਪੀ ਮੌਜੂਦ ਹੈ। ਇਸ ਦੇ ਪੱਤਰਾ ਨੰਬਰ ੩੯ 'ਤੇ ਭਗਤ ਕਬੀਰ ਜੀ ਦੇ ਦੂਜੇ ਸ਼ਬਦ ਮਗਰੋਂ ਇਹ ਸੰਖੇਪ ਮੰਗਲ ਸਮੇਤ ਹੇਠ ਲਿਖੇ ਉਸ ਪ੍ਰਮਾਣੀਕ ਢੰਗ ਨਾਲ ਸ਼ੋਭਨੀਕ ਹੈ, ਜਿਸ ਮੁਤਾਬਿਕ ਮੰਗਲਾਂ ਨੂੰ ਸੱਜੇ ਰੱਖ ਕੇ ਇਉਂ ਪਹਿਲ ਦਿੱਤੀ ਜਾਂਦੀ ਰਹੀ :

ੴ ਸਤਿਗੁਰਪ੍ਰਸਾਦਿ ॥

ਸਿਰੀਰਾਗੁ ਤ੍ਰਿਲੋਚਨ ਕਾ ॥ ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ

ਭਉ ਵਿਸਰਿ ਗਇਆ ॥

ੴ ਸਤਿਗੁਰਪ੍ਰਸਾਦਿ ॥ ਰਾਗੁ ਗਉੜੀ ਗੁਆਰੇਰੀ ਕਬੀਰ ਜੀ ਕੀ ਅਸਟਪਦੀ॥ ਇਹ ਅਸਟਪਦੀ, ਜੋ ਪੰਨਾ ੩੩੦ 'ਤੇ ਛਪ ਰਹੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬੱਧੇ ਕਰਮ ਅਨੁਸਾਰ ਬੇਮਿਸਲ ਹੈ। ਇਹ ਪੰਨਾ ੩੩੯ 'ਤੇ ਸ਼ਬਦਾਂ ਪਿਛੋਂ ੭੪ਵੇਂ ਅੰਕ 'ਤੇ ਦਰਜ ਹੋਣੀ ਚਾਹੀਦੀ ਹੈ ਕਿਉਂਕਿ ਸਥਾਪਿਤ ਤਰਤੀਬ ਮੁਤਾਬਿਕ ਅਸਟਪਦੀਆਂ ਸਭ ਥਾਈਂ ਸ਼ਬਦਾਂ ਪਿਛੋਂ ਅੰਕਤ ਹੋਈਆਂ ਮਿਲਦੀਆਂ ਹਨ। {ਵੇਖੋ ਸੂਚੀ ਪੰਨਾ-੮੭}

ੴ ਸਤਿਗੁਰਪ੍ਰਸਾਦਿ ॥ ਤਿਲੰਗ ਕਾਫੀ ਮਹਲਾ ੯ ॥ਚੇਤਨਾ ਹੈ ਤਉ ਚੇਤਿ ਲੈ...॥{੭੨੭} ਮਹਲਾ ੯ ਦੇ ਤਿੰਨੇ ਸ਼ਬਦ ਪੰਨਾ ੭੨੪ 'ਤੇ ਤਿਲੰਗ ਮਹਲਾ ੫ ॥ ਮੀਰਾਂ ਦਾਨਾ...॥ ਪਿਛੋਂ ਅਤੇ ਅਸਟਪਦੀਆਂ ਨੁਮਾ 'ਜਿਨ ਕੀਆ...' ਤੋਂ ਪਹਿਲਾਂ ਚਾਹੀਦੇ ਹਨ। ਕਾਰਣ ਹੈ ਕਿ ਹਰ ਥਾਂ ਅਸਟਪਦੀਆਂ ਤੇ ਛੰਤਾਂ ਤੋਂ ਪਹਿਲਾਂ ਹੀ ਨੌਵੇਂ ਮਹਲੁ ਦੇ ਸ਼ਬਦ ਦਰਜ ਹੋਏ ਹਨ। ਸੂਚੀ ਮੁਤਾਬਿਕ ਪੁਰਾਤਨ ਬੀੜਾਂ ਵਿੱਚ ਇਥੇ ਵੀ ਦੋ ਸ਼ਬਦ ਦਰਜ ਮਿਲਦੇ ਹਨ। ਜਿਵੇਂ ਸਿੱਖ ਰੈਫ਼ਰੈਂਸ ਦੀ ਬੀੜ ਨੰਬਰ ੮/੮, ੨੧/੩੪, ੨੪/੩੬, ੨੬/੫੫, ੨੯/੭੯ ...ਆਦਿ। {ਸੂਚੀ ਪੰ.੨੫੫}

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੨੬ (ਪੰ. ੨੭੬) ਵਿੱਚ ੪੮ ਬੀੜਾਂ ਦੀ ਸੂਚੀ ਪ੍ਰਾਪਤ ਹੈ, ਜਿਨ੍ਹਾਂ ਵਿੱਚ ਉਪਰੋਕਤ ਤਿਲੰਗ ਮਃ ੯ਵਾਂ ਦੇ ਤਿੰਨੇ ਸ਼ਬਦ ਅਸਟਪਦੀਆਂ ਤੋਂ ਪਹਿਲਾਂ ਆਪਣੀ ਥਾਂ ਸਿਰ ਦਰਜ ਹਨ। ਵੇਖੋ ਬੀੜ ਨੰ. ੧, ੨, ੪, ੫, ੭, ੧੧, ੨੪, ੨੫, ੨੬, ੨੭, ੩੨, ੩੩, ੩੪, ੩੫, ੩੬, ੪੦ ਤੇ ੪੨ ਆਦਿ।

ਛਾਪੇ ਦੀ ਬੀੜ ਅੰਦਰਲਾ "ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥" {ਪੰ. ੧੧੦੪} ਸੂਚੀ ਵਿਚ ਦਰਜ ਸਿਰਲੇਖ ਮੁਤਾਬਿਕ ਇਹ ਸ਼ਬਦ ਅਸਟਪਦੀ ਹੈ, ਜੋ 'ਚਉਪਦੇ' 'ਦੁਪਦਿਆਂ' ਵਿੱਚ ਬੇ-ਟਿਕਾਣੇ ਹੈ। ਕਬੀਰ ਜੀ ਦੇ ਸਾਰੇ ਸ਼ਬਦਾਂ ਤੋਂ ਬਾਦ ਰੱਖਣੀ ਚਾਹੀਦੀ ਹੈ, ਕਿਉਂਕਿ ਬੱਝਵੀਂ ਤਰਤੀਬ ਅਨੁਸਾਰ ਅਸਟਪਦੀਆਂ ਸਦਾ ਸ਼ਬਦਾਂ ਪਿੱਛੋਂ ਹੀ ਅੰਕਤ ਹੁੰਦੀਆਂ ਹਨ। {ਸੂਚੀ ਪੰ. ੪੯੩}

ਇਸ ਤੋਂ ਪਹਿਲੇ ਚਉਪਦਿਆਂ ਦੇ ਸਿਰਲੇਖ 'ਮਾਰੂ ॥ ਕਬੀਰ ਜੀ' ਵੀ ਬੀੜਾਂ ਵਿੱਚ ਉਪਲਬਧ ਹਨ। ਜਿਵੇਂ ਬੀੜ ਨੰਬਰ ੧,੫, ੮/੮ ੨੧/੩੪, ੨੪/੩੬ ਆਦਿਕ ੧੬ ਬੀੜਾਂ ਦਾ ਵੇਰਵਾ ਸੂਚੀ ਵਿੱਚ ਦਰਜ ਹੈ। {ਸੂਚੀ ਪੰ.੪੯੦}

ਮਾਰੂ ਕਬੀਰ ਜੀਉ ॥ ਦੀਨੁ ਬਿਸਾਰਿਓ ਰੇ ਦਿਵਾਨੇ..{੧੧੦੫}

ਰਾਮੁ ਸਿਮਰੁ ਪਛੁਤਾਹਿਗਾ ਮਨ ॥{੧੧੦੬} ਸੂਚੀ ਮੁਤਾਬਿਕ ਇਹ ਦੋਵੇਂ ਸ਼ਬਦ ਕਬੀਰ ਜੀ ਦੇ ਚਉਪਦਿਆਂ ਨਾਲ ਹੀ ਅੰਕਿਤ ਹੋਣੇ ਚਾਹੀਦੇ ਹਨ। ਭਾਈ ਬੰਨੋ ਵਾਲੀ ਬੀੜ ਦੇ ਲਿਖਾਰੀ ਦੀ ਭੁੱਲ ਹੈ, ਜਿਸ ਨੂੰ ਹੋਰ ਲੇਖਕਾਂ ਦੁਹਰਾਇਆ ਹੈ। ਪੁਰਾਤਨ ਲਿਖਤੀ ਬੀੜਾਂ ਵਿੱਚ ਉਪਰੋਕਤ ਸ਼ਬਦ "ਸਲੋਕ ਕਬੀਰ ॥ ਗਗਨ ਦਮਾਮਾ..." ਤੋਂ ਪਹਿਲਾਂ ਦਰਜ ਹੈ। ਜਿਵੇਂ ਬੀੜ ਨੰ. ੧, ੮/੮, ੨੧/੩੪ ਆਦਿਕ ੧੧ ਬੀੜਾਂ ਦਾ ਹਵਾਲਾ ਮਿਲਦਾ ਹੈ।

ਨਾਮਦੇਵ ॥ ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥ {੧੧੬੭} ਸੂਚੀ ਮੁਤਾਬਿਕ ਭਗਤ ਨਾਮਦੇਵ ਜੀ ੧੦ ਦਸਵਾਂ ਸ਼ਬਦ ਭਾਈ ਗੁਰਦਾਸ ਜੀ ਮਿਸਲ ਦੀਆਂ ਬੀੜਾਂ ਵਿੱਚ ਦੂਜੇ ਘਰ ਵਾਲੇ ਸੰਗ੍ਰਹਿ ਵਿਖੇ (ਛਾਪੇ ਦੀ ਬੀੜ ਪੰ. ੧੧੬੫ ਪੁਰ) ਆਪਣੇ ਟਿਕਾਣੇ ਸਿਰ ਦਰਜ ਹੈ, ਕਿਉਂਕਿ ਭਗਤ ਬਾਣੀ ਦੀ ਬੱਧੀ ਤਰਤੀਬ ਮੁਤਾਬਿਕ ਨਾਮਦੇਵ ਜੀ ਦਾ ਸ਼ਬਦ ਰਵਿਦਾਸ ਜੀ ਦੇ ਪਿਛੋਂ ਨਹੀਂ ਆ ਸਕਦਾ। ਉਪਰੋਕਤ ਹਕੀਕਤ ਲਈ ਸੂਚੀ ਵਿੱਚ ਬੀੜ ਨੰਬਰ ੧, ੨੧/੩੪, ੨੯/੭੯ ਆਦਿਕ ੯ ਬੀੜਾਂ ਦਾ ਹਵਾਲਾ ਦਰਜ ਹੈ। {ਸੂਚੀ ਪੰ. ੫੫੫}

ਬਸੰਤੁ ਕਬੀਰ ਜੀਉ ॥ ਸੁਰਹ ਕੀ ਜੈਸੀ ਤੇਰੀ ਚਾਲ ॥ {ਪੰ.੧੧੯੬} ਇਹ ਸ਼ਬਦ ਬੇਮਿਸਲ ਹੋ ਕੇ ਭਗਤ ਰਾਮਾਨੰਦ, ਨਾਮਦੇਉ ਤੇ ਰਵਿਦਾਸ ਜੀ ਦੀ ਬਾਣੀ ਪਿਛੋਂ ਅਖ਼ੀਰ ਵਿੱਚ ਛਪ ਰਿਹਾ ਹੈ। ਤਰਤੀਬ ਮੁਤਾਬਿਕ ਇਹ ਪੰ.੧੧੯੫ 'ਤੇ ਕਬੀਰ ਜੀ ਦਾ ਅਠਵਾਂ ਸ਼ਬਦ ਬਣਦਾ ਹੈ। ਸੂਚੀ ਦੀ ਸੂਚਨਾ ਅਨੁਸਾਰ ਬੀੜ ਨੰ. ੨੯/੭੯, ੫੪, ੫੫ ਤੇ ੫੬ ਆਦਿਕ ੯ ਬੀੜਾਂ ਵਿਖੇ ਆਪਣੀ ਥਾਂ ਟਿਕਿਆ ਮਿਲਦਾ ਹੈ। {ਸੂਚੀ ਪੰ. ੫੯੪}

ਸਾਰੰਗ ਕਬੀਰ ਜੀਉ ॥ ਹਰਿ ਬਿਨੁ ਕਉਨੁ ਸਹਾਈ ਮਨ ਕਾ ॥ {ਪੰ.੧੨੫੩} ਇਹ ਸ਼ਬਦ ਪੰਨਾ ੧੨੫੨ 'ਤੇ ਕਬੀਰ ਜੀ ਦਾ ਤੀਜਾ ਸ਼ਬਦ ਬਣਦਾ ਹੈ, ਪਰ ਲਿਖਿਆ ਅੰਤ ਵਿੱਚ ਹੈ। ਸੂਚੀ ਦਾ ਨੋਟ ਇਸ ਪ੍ਰਕਾਰ ਹੈ :

**ਨੋਟ** : ਇਸ ਰਾਗ ਵਿੱਚ ਭੀ ਕਬੀਰ ਜੀ ਦਾ ਤੀਜਾ ਸ਼ਬਦ-ਹਰਿ ਬਿਨੁ ਕਉਨੁ ਸਹਾਈ ਮਨ ਕਾ ॥... ਛਾਪੇ ਤੇ ਲਿਖਤ ਦੇ ਕਈ ਗ੍ਰੰਥਾਂ ਵਿੱਚ ਬੇ-ਮਿਸਲ (ਟਿਕਾਣੇ ਤੋਂ ਖਿਸਕਿਆ ਹੋਇਆ) ਯਾੱਨੀ ਰਾਗੁ ਦੇ ਅੰਤਿ ਦਰਜ ਹੈ। ਲੇਕਿਨ ਭਾਈ ਗੁਰਦਾਸ ਮਿਸਲ ਦੇ ਅਕਸਰ ਉਤਾਰਿਆਂ ਵਿੱਚ ਸਹੀ ਥਾਂ (ਤੀਜੇ ਨੰਬਰ) ਲਿਖਿਆ ਮਿਲਦਾ ਹੈ। ਜਿਹਾ ਕਿ- ਬੀੜ ਨੰ. ੨੧/੩੪, ੨੨/੬੨੮੧, ੩੬/੧੧੭, ੩੮/੧੭੩, ੪੦/੨੩੬ ਅਤੇ ੫੫ ਨੰਬਰ ਆਦਿਕ। {ਸੂਚੀ ਪੰ. ੬੫੭}

ਸੂਚੀ ਨੇ ਤਾਂ ਛਾਪੇ ਦੀ ਬੀੜ ਅੰਦਰਲੇ ਦੁਪਦੇ, ਤਿਪਦੇ ਤੇ ਚਉਪਦਿਆਂ ਆਦਿਕ ਦੀ ਤਰਤੀਬ ਦਾ ਵਿਗਾੜ ਵੀ ਦਰਸਾਇਆ ਹੈ। ਜਿਵੇਂ "ਆਸਾ ਮਹਲਾ ੧ ਦੁਪਦੇ ॥ ਤਿਤੁ ਸਰਵਰੜੈ ਭਈਲੇ ਨਿਵਾਸਾ..." {੩੫੭} ਅਤੇ "ਛਿਅ ਘਰ ਛਿਅ ਗੁਰ...॥" ਦੂਜੇ ਘਰ ਦੇ ੨੯ ਤੇ ੩੦ ਨੰਬਰ ਦੋਵੇਂ ਦੁਪਦੇ, ਤਰਤੀਬ ਮੁਤਾਬਿਕ ਚਉਪਦਿਆਂ ਤੋਂ ਪਹਿਲਾਂ ਪੰਨਾ ੩੪੮ ਉਪਰ 'ਸੋ ਪੁਰਖੁ' ਸ਼ਬਦ ਤੋਂ ਪਿਛੋਂ ਮੰਗਲ ਸਹਿਤ ਅੰਕਿਤ ਹੋਣੇ ਚਾਹੀਦੇ ਹਨ। ਪੰਨਾ ੪੮੪ ਉਪਰਲੇ ੩੪ ਤੋਂ ੩੭ ਨੰਬਰ ਤਕ ਦੇ ਸ਼ਬਦ ਚਉਪਦੇ ਹੋਣ ਕਰਕੇ ਪੰਨਾ ੪੭੯ 'ਤੇ ੧੩ਵੇਂ ਅੰਕ ਪਿਛੋਂ ਦਰਜ ਹੋਣੇ ਚਾਹੀਦੇ ਹਨ। ਪ੍ਰੰਤੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਖੋਜੀ ਵਿਦਵਾਨਾਂ ਨੇ ਉਪਰੋਕਤ ਪੱਖ ਨੂੰ ਮਹੱਤਵ ਨਹੀਂ ਦਿੱਤਾ, ਕਿਉਂਕਿ ਦੁਪਦਿਆਂ ਤੇ ਚਉਪਦਿਆਂ ਆਦਿਕ ਦੇ ਰਲਵੇਂ ਮਿਲਵੇਂ ਸੰਗ੍ਰਹਿ ਆਮ ਮਿਲਦੇ ਹਨ। ਦੂਜਾ ਕਾਰਣ ਹੈ ਕਿ ਦੁਪਦੇ, ਚਉਪਦੇ ਆਦਿਕ ਸੰਗ੍ਰਹਿ ਨਾ ਤਾਂ ਸ਼ਬਦਾਂ ਦੇ ਜੋੜ-ਅੰਕਾਂ ਨੂੰ ਪ੍ਰਭਾਵਤ ਕਰਦੇ ਹਨ ਅਤੇ ਨਾ ਹੀ ਇਨ੍ਹਾਂ ਅੱਗੇ ਵਿਸ਼ੇਸ਼ ਮੰਗਲ ਲੋੜੀਂਦਾ ਹੈ।

ਸੋ ਇਸ ਲਈ ਜਥੇਦਾਰ ਵੇਦਾਂਤੀ ਜੀ ਨੇ ਪਾਵਨ ਬੀੜ ਦੇ ਸੋਧੇ ਖਰੜੇ ਵਿੱਚ 'ਪਾਠ-ਭੇਦ ਸੂਚੀ' ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਖੋਜੀ ਵਿਦਵਾਨਾਂ ਦੀ ਸਲਾਹ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੱਝਵੀਂ ਤਰਤੀਬਕ ਇਕਸਾਰਤਾ ਨੂੰ ਕਾਇਮ ਕਰਨ ਹਿਤ ਉਪਰੋਕਤ ਕਿਸਮ ਦੇ ਬੇਮਿਸਲ ਸ਼ਬਦਾਂ ਨੂੰ ਤਰਤੀਬ ਦਿੰਦਿਆਂ ਉਨ੍ਹਾਂ ਦੇ ਘਰਾਂ ਮੁਤਾਬਿਕ ਸਹੀ ਥਾਂ 'ਤੇ ਟਿਕਾਉਣ ਤੇ ਦਰਸਾਉਣ ਦਾ ਵੀ ਉਪਰਾਲਾ ਕੀਤਾ ਦਿਸਦਾ ਹੈ।

**ਸਤਵਾਂ ਬਹੁਤ ਹੀ ਸੰਵੇਦਨਸ਼ੀਲ ਤੇ ਅਹਿਮ ਮਸਲਾ ਹੈ ਬਾਣੀ ਦੀਆਂ ਕੁਝ ਸਦਿੰਗਧ ਤੁਕਾਂ ਅਤੇ ਰਾਗਮਾਲਾ ਦੇ ਨਿਰਣਾਇਕ ਹੱਲ ਦਾ।** ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਜਿਤਨੀਆਂ ਭੀ ਬੀੜਾਂ ਲਿਖੀਆਂ ਗਈਆਂ ਸਨ, ਉਹ ਸਾਰੀਆਂ ਹੀ ਲਗਭਗ ਭਾਈ ਗੁਰਦਾਸ ਜੀ ਵਾਲੀ 'ਆਦਿ ਬੀੜ' ਨਾਲ ਮਿਲਦੀਆਂ ਸਨ। ਕਿਸੇ ਲਿਖਾਰੀ ਦੀ ਅਭੋਲ ਉਕਾਈ ਨਾਲ ਭਾਵੇਂ ਕੋਈ (ਲਗ-ਮਾਤ੍ਰੀ) ਨਿੱਕਾ ਮੋਟਾ ਫ਼ਰਕ ਪੈ ਗਿਆ ਹੋਵੇ। ਉਂਵ ਜਾਣ-ਬੁੱਝ ਕੇ ਕਿਸੇ ਨੇ ਕੋਈ ਅਦਲਾ ਬਦਲੀ ਕਰਨ ਦੀ ਕੋਸ਼ਸ਼ ਨਹੀਂ ਕੀਤੀ। ਜੋ ਅਦਲਾ-ਬਦਲੀਆਂ ਹੋਈਆਂ ਉਹ ਸੰਨ ੧੬੭੬ (ਸੰਮਤ ੧੭੩੨ ਤੋਂ ਪਿੱਛੋਂ ਹੋਈਆਂ।

ਸ੍ਰ. ਜੀ.ਬੀ. ਸਿੰਘ ਮੁਤਾਬਿਕ ਤਾਂ ਭਾਈ ਬੰਨੋ ਵਾਲੀ ਬੀੜ ਵਿੱਚ ਵੀ ਪਹਿਲਾਂ

ਫ਼ਾਲਤੂ ਬਾਣੀਆਂ ਨਹੀਂ ਸਨ। ਗੁਰੂ ਤੇਗ ਬਹਾਦਰ ਸਾਹਿਬ ਦੀ ਜੀ ਦੀ ਸ਼ਹੀਦੀ ਤੋਂ ਪਿੱਛੋਂ ਕਿਸੇ ਨੇ ੨੬ ਵਰਕੇ ਨਵੇਂ ਪਾ ਕੇ ਮਹਲਾ ਨਾਵਾਂ ਦੀ ਬਾਣੀ ਸਮੇਤ ਕੁਝ ਹੋਰ ਫ਼ਾਲਤੂ ਬਾਣੀਆਂ ਲਿਖ ਦਿੱਤੀਆਂ। ਸੰਨ ੧੮੬੪ ਵਿੱਚ ਪੱਥਰ ਦੇ ਛਾਪੇ ਦੀ ਜੋ ਪਹਿਲੀ ਲਹੌਰੀ ਬੀੜ ਛਪੀ, ਪ੍ਰਤੀਤ ਹੁੰਦਾ ਹੈ ਕਿ ਭਾਈ ਬੰਨੋ ਵਾਲੀ ਬੀੜ ਦਾ ਕੋਈ ਉਤਾਰਾ ਹੀ ਉਸ ਦੀ ਛਪਾਈ ਦਾ ਅਧਾਰ ਬਣਿਆ। ਇਹ ਵੱਖਰੀ ਗੱਲ ਹੈ ਕਿ ਉਸ ਵਿੱਚ ਰਾਗਮਾਲਾ ਤੋਂ ਇਲਾਵਾ ਕੋਈ ਹੋਰ ਵਾਧੂ ਬਾਣੀ ਨਹੀਂ ਹੋਵੇਗੀ। ਪਰ ਛਾਪੇ ਦੀ ਪ੍ਰਚਲਿਤ ਬੀੜ ਅੰਦਰਲਾ ਰਾਮਕਲੀ ਰਾਗ ਦਾ ਛੰਤ "ਰਣ ਝੁੰਝਨੜਾ ਗਾਉ ਸਖੀ...॥" {ਪੰ.੯੨੭} ਦੀਆਂ ਕੇਵਲ ਦੋ ਤੁਕਾਂ ਅਤੇ ਰਾਗ ਸਾਰੰਗ ਵਿੱਚ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" {ਪੰ.੧੨੫੩} ਵਾਲੀ ਇੱਕੋ ਤੁਕ ਬੀੜ ਦੀ ਛਪਾਈ ਦਾ ਖੋਜ-ਖੁਰਾ ਭਾਈ ਬੰਨੋ ਵਾਲੀ ਬੀੜ ਵੱਲ ਲੈ ਜਾਂਦਾ ਹੈ।

ਫ਼ਰੀਦਕੋਟੀ ਸੰਪਰਦਾਈ ਟੀਕੇ ਵਿੱਚ ਛੰਦ "ਰਣ ਝੁੰਝਨੜਾ ਗਾਉ ਸਖੀ...॥" {ਪੰ.੯੨੭} ਦੇ ਸਿਰਲੇਖ ਤੋਂ ਪਹਿਲਾਂ ਉਥਾਨਕਾਂ ਵਜੋਂ ਲਿਖਿਆ ਹੈ : ਸ੍ਰੀ ਗੁਰੂ ਅਰਜਨ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਜਨਮ ਸਮੇਂ ਮੇਂ ਉਚਾਰਤੇ ਭਏ : ਯਹਿ ਸ਼ਬਦ ਸਾਰਾ ਭਾਈ ਬੰਨੋ ਜੀ ਕੀ ਬੀੜ ਮੇਂ ਲਿਖਾ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੨੮ (ਪੰ. ੨੭੭) ਵਿੱਚ ਐਸੀਆਂ ੬੪ ਹੱਥ ਲਿਖਤੀ ਬੀੜਾਂ ਦੀ ਸੂਚੀ ਦਰਜ ਹੈ, ਜਿਨ੍ਹਾਂ ਵਿੱਚ ਰਾਮਕਲੀ ਛੰਤ ਦੀਆਂ ਉਪਰੋਕਤ ਦੋ ਤੁਕਾਂ ਦੀ ਥਾਂ ਪੂਰਾ ਚਉਪਦਾ ਛੰਤ ਹੈ। ਜਿਵੇਂ ਬੀੜ ਨੰ. ੧, ੨, ੩, ੪, ੫, ੭, ੯, ੧੧, ੧੨, ੧੩, ੧੪, ੧੫, ੧੬, ੧੭, ੧੯, ੨੨, ੨੪, ੨੫, ੨੬ ਤੇ ੨੭ ਆਦਿ।

ਗਿ. ਹਰਿਬੰਸ ਸਿੰਘ ਜੀ ਰਚਿਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ' ਦੀ ਨਾਵੀਂ ਪੋਥੀ ਦੇ ਪੰਨਾ ੪੫੬ 'ਤੇ 'ਵਿਸ਼ੇਸ ਧਿਆਨ ਦਿਓ' ਸਿਰਲੇਖ ਹੇਠ ਨੋਟ ਹੈ :

......ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਗੁਰੂ ਜੀ ਨੇ ਗੁਰਮਤਿ ਕਸਵੱਟੀ 'ਤੇ ਪਰਖ ਕੇ ਕੇਵਲ ਸੱਚੀ ਬਾਣੀ ਨੂੰ ਪ੍ਰਮਾਣਿਕਤਾ ਦਿੱਤੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਭਾਈ ਬੰਨੋ ਵਾਲੇ ਸਰੂਪ ਵਿੱਚ ਚਾਰ ਪਦਾਂ ਦਾ ਪੂਰਾ ਛੰਤ ਅੰਕਿਤ ਹੈ ਪਰ ਸ੍ਰੀ ਕਰਤਾਰਪੁਰ ਵਾਲੇ ਪਾਵਨ ਸਰੂਪ ਵਿੱਚ ਇਸ ਸ਼ਬਦ ਦੀਆਂ ਬਾਕੀ ਪੰਕਤੀਆਂ ਛੱਡਣ ਦਾ ਪ੍ਰਸ਼ਨ ਹੀ ਨਹੀਂ ਸੀ ਉੱਠਣਾ। ਇਸ ਸ਼ਬਦ ਦੇ ਤੀਜੇ ਅੰਕ ਦੇ ਆਰੰਭ ਵਿੱਚ ਹੀ ਗੁਰਮਤਿ ਵਿਰੋਧੀ-ਭਾਵਨਾ ਪੜ੍ਹ ਕੇ ਪਾਠਕ ਜਨ ਆਪ

ਹੀ ਅਨੁਮਾਨ ਲਗਾ ਲੈਣਗੇ ਕਿ ਉਪਰੋਕਤ ਦੋ ਪੰਕਤੀਆਂ ਛੱਡ ਕੇ ਸਾਰਾ ਸ਼ਬਦ ਹੀ ਗੁਰਦੇਵ ਜੀ ਦੀ ਕਾਵਿ-ਸ਼ੈਲੀ ਅਤੇ ਰਹੁਰੀਤਾਂ ਨਾਲ ਮੇਲ ਨਹੀਂ ਸੀ ਖਾਂਦਾ, ਜਿਸ ਕਰਕੇ ਉਹ ਪੰਕਤੀਆਂ ਦਰਜ ਨਹੀਂ ਕਰਾਈਆਂ :-

…॥ ਰੀਤੀ ਸਗਲ ਕਰਾਈਆ, ਹਰਿ ਸਿਉ ਲਿਵ ਲਾਈ ॥

ਭਦਣੁ ਉਨੇਤ ਕਰਾਇਆ, ਗੁਰ ਗਿਆਨ ਜਪਾਈ ॥

ਮਹਾਨਕੋਸ਼ ਮੁਤਾਬਿਕ 'ਭਦਣੁ' (ਭੱਦਣ) ਪਦ ਦਾ ਅਰਥ ਹੈ ਬ੍ਰਾਹਮਣ ਰੀਤੀ ਅਨੁਸਾਰ-'ਮੁੰਡਨ ਸੰਸਕਾਰ' ਅਤੇ 'ਉਨੇਤ' ਦਾ ਪਦ-ਅਰਥ ਹੈ- ਜਨੇਊ-ਸੰਸਕਾਰ। ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਉਪਰੋਕਤ ਛੰਤ ਸਬੰਧੀ ਹੇਠ ਲਿਖਿਆ ਨੋਟ ਹੈ :

ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਇਸ ਦੀਆਂ ਕੇਵਲ ਦੋ ਤੁਕਾਂ ਦਿੱਤੀਆਂ ਹਨ, ਪਰ ਭਾਈ ਬੰਨੋ ਵਾਲੀ ਬੀੜ ਵਿੱਚ ਚਾਰ ਪਦਾਂ ਦਾ ਛੰਦ ਦਿੱਤਾ ਹੈ। ਮਜ਼ਮੂਨ ਬਾਲਕ ਸ੍ਰੀ ਹਰਿਗੋਬਿੰਦ ਜੀ ਦੇ ਸਬੰਧ ਵਿੱਚ ਕਿਸੇ ਸੰਸਕਾਰ ਦਾ ਨਹੀਂ, ਸਗੋਂ ਅਨੂਪਮ ਬਾਲਕ ਦਾ ਅਲੰਕਾਰ ਲੈ ਕੇ ਉਸ ਦੇ ਜੀਵਨ ਦੇ ਜ਼ਰੂਰੀ ਮੌਕਿਆਂ (ਜਨਮ, ਨਾਮ-ਕਰਨ, **ਭਦਣ**, ਸਕੂਲੇ ਪੈਣ, ਮੰਗਣਾ, ਵਿਆਹ) ਨੂੰ ਲੈ ਕੇ ਅੰਮ੍ਰਿਤ-ਨਾਮ ਦੇ ਵੰਡਣ ਦਾ ਜ਼ਿਕਰ ਕਰਦੇ ਹਨ, ਇਸੇ ਤਰ੍ਹਾਂ ਹੋਰਨਾਂ ਥਾਵਾਂ 'ਤੇ ਅਲਾਹਣੀਆਂ, ਘੋੜੀਆਂ, ਜੰਞੂ, ਵਿਆਹ ਆਦਿ ਦੇ ਅਲੰਕਾਰ ਵਰਤੇ ਗਏ ਹਨ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪਬਲੀਕੇਸ਼ਨ ਬਿਊਰੋ ਵੱਲੋਂ ਛਾਪੀ ਪੁਸਤਕ 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' ਵਿੱਚ ਡਾ. ਭਾਈ ਜੋਧ ਸਿੰਘ ਲਿਖਦੇ ਹਨ :

ਰਾਮਕਲੀ ਮਹਲਾ ੫ ਛੰਤ "ਰਣ ਝੁੰਝਨੜਾ ਗਾਉ"। ਤਤਕਰੇ ਵਿੱਚ ਪ੍ਰਤੀਕ ਕੋਈ ਨਹੀਂ। ਪਰੰਤੂ ਦੋਵੇਂ ਤੁਕਾਂ ਆਪਣੀ ਥਾਂ ਤੇ ਅਖ਼ੀਰ ਵਿੱਚ ਦਿੱਤੀਆਂ ਹਨ। ੭੦੩/੧ ਪੰਨੇ ਪੁਰ ਹੜਤਾਲ ਕੋਈ ਨਹੀਂ ਫੇਰੀ। ਅੱਗੇ ਸਫਾ ਖਾਲੀ ਹੈ। ਇਨ੍ਹਾਂ ਦੋਹਾਂ ਸਤਰਾਂ ਦੀ ਕਲਮ ਹੋਰ ਹੈ ਪਰ ਲਿਖਤ ਉਹੋ ਜਾਪਦੀ ਹੈ।

ਛਾਪੇ ਦੀ ਪ੍ਰਚਲਿਤ ਬੀੜ ਦੇ ਤਤਕਰੇ ਵਿੱਚ ਤਾਂ ਛੰਤ ਦੇ ਉਪਰੋਕਤ ਪਦੇ ਦੀ ਪ੍ਰਤੀਕ ਹੈ, ਪ੍ਰੰਤੂ ਪਾਵਨ ਬੀੜ ਦੇ ਪੰਨਾ ੯੨੭ 'ਤੇ ਇਸ ਪਦੇ ਨੂੰ ਕੋਈ ਕਾਵਿਕ ਜਾਂ ਸ਼ਬਦਾਂ ਦੀ ਗਿਣਤੀ ਦਾ ਜੋੜ-ਅੰਕ ਨਹੀਂ ਦਿੱਤਾ ਗਿਆ। ਭਾਵ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਾਪੇ ਦੀ ਬੀੜ ਵਿੱਚ ਇਹ ਸ਼ਬਦਾਂ ਦੀ ਗਿਣਤੀ ਵਿੱਚ ਨਹੀਂ ਅਤੇ ਨਾ ਹੀ ਕਰਤਾਰਪੁਰੀ ਬੀੜ ਦੇ ਤਤਕਰੇ ਵਿਚ ਹੈ। ਇਸ ਲਈ ਪਾਠ-ਭੇਦ ਸੂਚੀ ਤੇ ਜਥੇਦਾਰ

ਵੇਦਾਂਤੀ ਜੀ ਵਰਗੇ ਖੋਜੀ ਵਿਦਵਾਨਾਂ ਦਾ ਮੱਤ ਸੀ ਕਿ ਉਪਰੋਕਤ ਤੁਕਾਂ ਨੂੰ ਗੁਰਬਾਣੀ ਦਾ ਭਾਗ ਮੰਨਣਾ ਸਿਧਾਂਤਕ ਪੱਖੋਂ ਵੀ ਸਹੀ ਨਹੀਂ ਹੈ। ਗੁਰਮਤਿ ਦੇ ਚਾਨਣ ਵਿੱਚ ਅਜਿਹਾ ਕਦਾਚਿਤ ਵੀ ਨਹੀਂ ਮੰਨਿਆ ਜਾ ਸਕਦਾ ਕਿ ਅਕਾਲਪੁਰਖ ਨੂੰ ਕੇਸ਼ਵ ਕਹਿੰਦਿਆਂ 'ਕੇਸਾ ਕਾ ਕਰਿ ਚਵਰੁ ਢੁਲਾਵਾ' ਦਾ ਇਲਾਹੀ ਨਗਮਾ ਗਾਉਣ ਵਾਲੇ ਗੁਰੂ ਸਾਹਿਬ 'ਭਦਣੁ ਉਣੇਤ ਕਰਾਇਆ, ਗੁਰ ਗਿਆਨ ਜਪਾਈ ॥" ਵਰਗੀ ਮੁੰਡਨ ਸੰਸਕਾਰ ਦੀ ਪ੍ਰੇਰਕ ਤੁਕ ਨੂੰ ਗੁਰੂ ਗਿਆਨ ਕਹਿਣ।

ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਤ ਹੋ ਰਹੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" {ਪੰ. ੧੨੫੩} ਦੀ ਤੁਕ ਸਬੰਧੀ ਇੱਕ ਵਿਸ਼ੇਸ਼ ਨੋਟ ਇੰਝ ਹੈ :

"ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿੱਚ ਸਾਰੇ ਦਾ ਸਾਰਾ ਦਿੱਤਾ ਹੈ। ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਪਹਿਲੀ ਤੁਕ ਹੀ ਦਿਤੀ ਹੈ। ਬਾਕੀਆਂ ਵਿੱਚ ਬੇਮੁਖ ਨੂੰ ਸੱਪ, ਹਾਥੀ, ਕਾਂ, ਗਦੋਂ, ਪੱਥਰ, ਕਾਲੀ ਕੰਬਲੀ ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਭਿੱਗ ਸਾਬਤ ਕੀਤਾ ਹੋਇਆ ਹੈ, ਅਤੇ ਸੁਧਾਰ ਦੀ ਕੋਈ ਆਸ ਨਹੀਂ ਦੱਸੀ ਹੋਈ, ਇਸ ਲਈ ਗੁਰੂ ਜੀ ਨੇ ਸੂਚਨਾ ਮਾਤਰ ਇਕ ਤੁਕ ਦੇ ਕੇ ਬਾਕੀ ਦੀਆਂ ਤੁਕਾਂ ਛੱਡ ਦਿਤੀਆਂ ਮਲੂਮ ਹੁੰਦੀਆਂ ਹਨ।"

ਕਿਉਂਕਿ ਗੁਰਮਤਿ ਆਸ਼ਾਵਾਦੀ ਹੈ, ਨਿਰਾਸ਼ਾਵਾਦੀ ਨਹੀਂ। ਗੁਰਬਾਣੀ ਤਾਂ ਰੱਬੀ ਮਿਹਰ ਸਦਕਾ "ਸੂਕੇ ਕਾਸਟ, ਹਰੇ ਚਲੂਲ ॥ ਊਚੈ ਥਲਿ ਫੂਲੇ ਕਮਲ ਅਨੂਪ ॥" {ਗੁਰੂ ਗ੍ਰੰਥ-ਪੰ.੮੯੮} ਦਾ ਵਿਸ਼ਵਾਸ਼ ਦ੍ਰਿੜ ਕਰਵਾਉਂਦੀ ਹੈ। 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ ਭਾਗ) ਮੁਤਾਬਿਕ ਗਿਆਨੀ ਗੁਰਦਿੱਤ ਸਿੰਘ ਜੀ ਦਾ ਮਤ ਹੈ :

"ਕਰੜੇ ਭਾਵਾਂ ਵਾਲੀਆਂ ਤੁਕਾਂ ਛੱਡਣ ਦਾ ਮਨੋਰਥ ਇਹ ਜਾਪਦਾ ਹੈ ਬੇਮੁਖਾਂ ਨੂੰ ਇਤਨਾ ਦੁਰਕਾਰਨਾ ਭੀ ਯੋਗ ਨਹੀਂ ਕਿ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਬਖਸ਼ਿਆ ਨਹੀਂ ਜਾ ਸਕਦਾ ਹੈ। ਗੁਰਮਤ 'ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗੁ ਪਾਵੈ' ਦਾ ਮਾਰਗ ਦਰਸਾਉਂਦੀ ਹੈ। ਇਸ ਅਨੁਸਾਰ ਕਿਸੇ ਵੀ ਗਿਰਾਵਟ ਵਿਚ ਗਿਰੇ ਹੋਏ ਦਾ ਉਧਾਰ ਹੋਣ ਦਾ ਭਰੋਸਾ ਦਿੰਦੀ ਹੈ ਅਤੇ ਬਖਸ਼ਸ਼ ਦਾ ਰਾਹ ਖੁਲ੍ਹਾ ਰਖਦੀ ਹੈ।" {ਪੰਨਾ ੩੩੦}

ਗਿਆਨੀ ਜੀ ਆਪ ਤਾਂ ਭਾਵੇਂ "ਛਾਡਿ ਮਨ ..." ਤੁਕ ਨੂੰ ਮਦਨ ਮੋਹਨ 'ਸੂਰਦਾਸ' ਦੀ ਹੀ ਮੰਨਦੇ ਸਨ। ਪਰ ਉਨਾਂ ਨੇ ਉਪਰੋਕਤ ਲਿਖਤ ਵਿੱਚ ਮੰਨਿਆ ਹੈ ਕਿ

ਪੁਰਾਤਨ ਬੀੜਾਂ ਦੇ ਮੁਢਲੇ ਖੋਜੀ ਸ: ਜੀ.ਬੀ. ਸਿੰਘ ਨੇ ਇਸ ਸ਼ਬਦ ਬਾਰੇ ਆਪਣੀ ਇਕ ਚਾਰ ਪੰਜ ਸਫਿਆਂ ਉਤੇ ਲਿਖੀ ਕਾਪੀ ਮੈਨੂੰ ੧੯੪੬ ਵਿੱਚ ਦਿੱਤੀ ਸੀ। ਉਸ ਵਿੱਚ ਉਨ੍ਹਾਂ ਸਿੱਧ ਕੀਤਾ ਸੀ ਕਿ ਅਸਲ ਵਿੱਚ ਇਹ ਸ਼ਬਦ ਕ੍ਰਿਸ਼ਨ ਭਗਤ ਸੂਰਦਾਸ ਦਾ ਹੀ ਹੈ। ਉਨ੍ਹਾਂ ਨੇ ਸੂਰਦਾਸ ਦੇ ਗ੍ਰੰਥ 'ਸੂਰ ਸਾਗਰ' ਵਿਚੋਂ ਪੂਰੇ ਵਿਸ਼ਨੂ ਪਦੇ ਦਾ ਇਕ ਹਿੱਸਾ ਇਸ ਕੱਟੀ ਹੋਈ ਤੁਕ ਨਾਲ ਮੇਲ ਕੇ ਭੀ ਦਸਿਆ ਸੀ। ਉਸ ਵਿਸ਼ਨੂ ਪਦੇ ਦਾ ਆਰੰਭ ਇਸ ਤਰ੍ਹਾਂ ਹੈ :-

ਚਰਨ ਕਮਲ ਬੰਦੋ ਹਰਿ ਰਾਇ।

ਜਾ ਕੀ ਕ੍ਰਿਪਾ ਪੰਗ ਗਿਰ ਲੰਘੈ ਅੰਧੇ ਕਉ ਸਭ ਕਿਛ ਦਰਸਾਏ। {ਪੰਨਾ ੩੨੮}

"ਸਾਰੰਗ ਮਹਲਾ ੫ ਸੂਰਦਾਸ ॥" ਦੀ ਵਿਆਖਿਆ ਕਰਦਿਆਂ ਸ਼ਬਦਾਰਥ ਲਿਖਦਾ ਹੈ :

(ਇਹ ਉਹ ਮਸ਼ਹੂਰ ਨੇਤ੍ਰਹੀਨ ਸੂਰਦਾਸ ਨਹੀਂ, ਜੋ ਵੈਸ਼ਨਾਵਾਂ ਦਾ ਮਹਾਤਮਾ ਭਗਤ ਹੋਇਆ ਹੈ।) ਇਹ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਜੋ ਸੰਮਤ ੧੫੮੬ ਵਿੱਚ ਪੈਦਾ ਹੋਇਆ। ਇਹ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਨ ਵਿਦਵਾਨ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ ਪਰ ਪਿਛੋਂ ਵੈਰਾਗਵਾਨ ਹੋ ਕੇ ਤਿਆਗੀ ਹੋ ਗਿਆ। ਇਸ ਦੀ ਸਮਾਧ ਕਾਂਸ਼ੀ ਵਿੱਚ ਹੈ।

**ਫ਼ਰੀਦਕੋਟੀ ਟੀਕਾ ਲਿਖਦਾ ਹੈ** : ਇਹ ਸਬਦ ਸਾਰਾ ਕਿਉਂ ਨਾ ਉਚਾਰਾ ? ਇਸ ਵਿਕਲਪ ਕਾ ਉਤ੍ਰ ਇਹੁ ਹੈ : ਪ੍ਰੇਮ ਕਰ ਤੁਕ ਉਚਾਰੀ। ਪੁਨਾ ਵਹੁ ਸੂਰਦਾਸ ਪ੍ਰੇਮੀ ਸਮਾਧੀ ਇਸਥਿਤ ਹੋ ਗਯਾ। ਪੁਨਾ ਗੁਰੂ ਜੀ ਨੇ ਆਪ (ਸਾਰੰਗ ਮਹਲਾ ੫ ਸੂਰਦਾਸ ॥ ਹਰਿ ਕੇ ਸੰਗਿ...) ਸਬਦ ਉਚਾਰ ਕਰ ਅੰਕ ਕਉ ਸੂਰਦਾਸ ਦਾ ਨਾਮੁ ਲਿਖ ਕਰ ਤਿਸ ਕਉ ਸਿਰਪਾਉ ਦੀਆ ਹੈ। ਤੌਂ ਇਹ (ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਤੁਕ ਵਾਲਾ) ਸੂਰਦਾਸ ਜੀ ਕਾ ਸਾਰਾ ਸਬਦ ਭਾਈ ਬੰਨੋ ਦੀ ਬੀੜ ਮੇਂ ਹੈ।

'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' (ਸੰਨ ੧੯੭੦) ਪੁਸਤਕ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਹੱਸਵਾਦੀ ਬਾਣੀਕਾਰ' ਸਿਰਲੇਖ ਹੇਠ ਪ੍ਰਾਚੀਨ ਸਹਿਤ ਦੇ ਖੋਜੀ ਪ੍ਰੋ. ਪਿਆਰਾ ਸਿੰਘ 'ਪਦਮ' ਨੇ ਸ਼ਬਦਾਰਥ-ਪੰਨਾ ੧੨੫੩ ਤੇ ਮਹਾਨਕੋਸ਼- ਪੰਨਾ ੧੬੯ 'ਤੇ ਅਧਾਰਿਤ ਭਗਤ ਸੂਰਦਾਸ ਬਾਰੇ ਆਪਣੇ ਵਿਚਾਰ ਇੰਝ ਦਿੱਤੇ ਹਨ :

ਕ੍ਰਿਸ਼ਨ-ਭਗਤ ਸੂਰਦਾਸ (੧੪੭੮-੧੫੮੫ ਈ.) ਦਾ ਨਾਮ ਹਿੰਦੀ ਸਹਿਤ ਵਿੱਚ ਸੂਰਜ ਵਾਂਗ ਰੌਸ਼ਨ ਹੈ। ਇਸ ਪ੍ਰੇਮੀ ਕਵੀ ਨੇ ਕ੍ਰਿਸ਼ਨ ਜੀ ਦੀ ਬਾਲ-ਲੀਲਾ ਨੂੰ ਬਹੁਤ ਹੀ ਸੁੰਦਰ ਪਦਿਆਂ ਵਿੱਚ ਗਾਇਆ ਹੈ ਤੇ ਇਹ ਗੀਤ ਵੈਸ਼ਣਵ ਸਭਾਵਾਂ ਦਾ

ਸ਼ਿੰਗਾਰ ਹਨ। ਪਰ ਸਿਖ ਵਿਦਵਾਨਾਂ ਦੀ ਰਾਇ ਹੈ ਕਿ 'ਆਦਿ ਗ੍ਰੰਥ' ਵਿੱਚ ਜਿਸ ਭਗਤ ਸੂਰਦਾਸ ਦੀ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਸੰਕਲਿਤ ਹੈ, ਇਹ ਹੋਰ ਸੂਰਦਾਸ ਹੈ। ਜੋ ਦੂਜਾ ਪੂਰਾ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ"– ਸਾਰੰਗ ਮ: ੫, ਸੂਰਦਾਸ ਸਿਰਲੇਖ ਹੇਠ ਦਰਜ ਹੈ–ਇਹ ਗੁਰੂ ਅਰਜਨ ਸਾਹਿਬ ਦੀ ਰਚਨਾ ਹੈ। ਪ੍ਰੰਤੂ "ਛਾਡਿ ਮਨ ਹਰਿ ਬਿਮੁਖਨ ਸੰਗੁ" 'ਸੂਰ ਸਾਗਰ' ਵਿੱਚ ਪ੍ਰਾਪਤ ਹੈ, ਇਸ ਕਰਕੇ ਦੂਜੇ ਸੂਰਦਾਸ ਦੀ ਕਲਪਨਾ ਸਾਰਥਿਕ ਨਹੀਂ। {ਪੰਨਾ ੭੫}

'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ' ਦਾ ਵਿਸ਼ੇਸ਼ ਨੋਟ ਹੈ : ਪੰਜਾਬੀ ਵਿਸ਼ਵ ਕੋਸ਼ (ਭਾਸ਼ਾ ਵਿਭਾਗ ਪਟਿਆਲਾ) ਵਿੱਚ ਭਗਤ ਸੂਰਦਾਸ ਦੇ ਜੀਵਨ ਤੇ ਰਚਨਾਵਾਂ ਬਾਰੇ ਵਿਸਥਾਰ ਸਹਿਤ ਨੋਟ ਦਿੱਤਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਇਸ ਸ਼ਬਦ ਦਾ ਜ਼ਿਕਰ ਤਕ ਨਹੀਂ ਕੀਤਾ, ਜਿਸ ਨਾਲ ਕਿ ਭਗਤ ਜੀ ਦੀ ਪ੍ਰਤਿਭਾ ਵਿੱਚ ਹੋਰ ਵਾਧਾ ਹੋਣਾ ਸੀ।

ਭਗਤ ਸੂਰਦਾਸ ਜੀ ਬਾਰੇ ਵਿਦਵਾਨਾਂ ਦੀਆਂ ਭਾਵੇਂ ਵੱਖਰੇ-ਵੱਖਰੇ ਰਾਵਾਂ ਹਨ, ਪਰ ਸੂਰਦਾਸ ਜੀ ਦੀ ਪ੍ਰਸਿੱਧ ਕ੍ਰਿਤ 'ਸੂਰ ਸਾਗਰ' ਵਿਚੋਂ ਹੇਠ ਲਿਖਿਆ ਪਦ ਸਾਹਮਣੇ ਰਖੀਏ ਤਾਂ ਨਿਰਣੈਜਨਕ ਗੱਲ ਪ੍ਰਗਟ ਹੁੰਦੀ ਹੈ :

'ਤਜੋ ਮਨ ਹਰਿ ਬਿਮੁਖਨ ਕੋ ਸੰਗੁ'

'ਸੂਰ ਸਾਗਰ' ਦੇ ਪਦਾਂ ਦੀ ਗਿਣਤੀ ਬਾਰੇ ਇਹ ਪ੍ਰਸਿੱਧ ਰਵਾਇਤ ਹੈ ਕਿ ਇਨ੍ਹਾਂ ਦੀ ਗਿਣਤੀ ਸਵਾ ਲਖ ਸੀ ਪਰ ਅਜ ਕਲ ਕੋਈ ੫੦੦੦ ਮਿਲਦੇ ਹਨ। 'ਕ੍ਰਿਸ਼ਨ ਲੀਲਾ' ਸੂਰ ਸਾਗਰ ਦਾ ਮੁਖ ਭਾਗ ਹੈ, ਬਾਕੀ ਬਿਨੈ ਦੇ ਪਦ ੨੨੩ ਹਨ ਤੇ ਰਾਮਕਥਾ ਦੇ ਪਦਾਂ ਦੀ ਗਿਣਤੀ ੧੫੬ ਹੈ। ਗੁਰੂ ਸਾਹਿਬ ਨੇ ਗੁਰਮਤਿ ਨਾਲ ਮੇਲ ਦੀ ਇਕ ਪੰਗਤੀ ਨੂੰ ਪ੍ਰਵਾਨ ਕੀਤਾ ਹੈ ਜੋ ਦਰਜ ਹੋ ਗਿਆ, ਇਸ ਤੇ ਕਿੰਤੂ ਕਰਨਾ ਠੀਕ ਨਹੀਂ। 'ਤਜੋ ਮਨ ਹਰਿ ਬਿਮੁਖਨ ਕੋ ਸੰਗੁ' ਅਤੇ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਸ਼ਬਦਾਵਲੀ ਵਿਚ ਰੂਪਕ ਅੰਤਰ ਹੈ, 'ਤਜੋ' 'ਛਾਡਿ' ਦਾ ਫਰਕ ਹੈ। ਹੋ ਸਕਦਾ ਹੈ ਕਿ ਭਗਤ ਜੀ ਨੇ 'ਛਾਡਿ ਮਨ' ਪਦ ਹੀ ਵਰਤਿਆ ਹੋਵੇ ਅਤੇ ਹਿੰਦੀ ਭਾਸ਼ਾ ਲਿਖਾਰੀ ਨੇ ਸ਼ੁੱਧੀਕਰਣ ਕਰ ਦਿੱਤਾ ਹੋਵੇ।"

'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' ਪੁਸਤਕ ਦਾ ਉਲੇਖ ਹੈ : ਇਸ ਪੰਨੇ 'ਤੇ 'ਛਡਿ ਮਨ ਹਰਿ ਬਿਮੁਖਨ ਕੋ ਸੰਗ' ਇਕੋ ਤੁਕ ਵਖਰੀ ਸਤਰ ਲਿਖੀ ਹੋਈ ਹੈ। ਅਗੇ ਚਾਰ ਸਤਰਾਂ ਦੀ ਥਾਂ ਖਾਲੀ ਹੈ। ਹੜਤਾਲ ਨਹੀਂ ਫੇਰੀ ਹੋਈ। ਉਸ ਤੋਂ ਪਿਛੋਂ 'ਸਾਰੰਗ ਮਹਲਾ ੫ ਸੂਰਦਾਸ' ਸ਼ੁਰੂ ਹੁੰਦਾ ਹੈ।

ਛਾਪੇ ਦੀ ਬੀੜ ਵਿੱਚ ਉਪਰੋਕਤ ਤੁਕ ਦੇ ਨਾਲ ਕੋਈ ਪਦਿਆਂ ਜਾਂ ਸ਼ਬਦਾਂ ਦੀ ਗਿਣਤੀ ਦਾ ਅੰਕ ਨਹੀਂ ਦਿੱਤਾ। ਇਸ ਤੋਂ ਪਹਿਲਾਂ ਏਸ ਰਾਗ ਵਿੱਚ ਭਗਤ ਕਬੀਰ ਜੀ ਦੇ ਦੋ ਸ਼ਬਦ ਹਨ। ਨਾਮਦੇਵ ਜੀ ਦੇ ਤਿੰਨ। ਪਰਮਾਨੰਦ ਜੀ ਦਾ ਇੱਕ ਪਦਾ ਦਿੱਤਾ ਗਿਆ ਹੈ। 'ਸਾਰੰਗ ਮਹਲਾ ੫ ਸੂਰਦਾਸ ॥ ਹਰਿ ਕੇ ਸੰਗ...॥' ਦੇ ਅੰਤ ਵਿੱਚ ਸਾਰੇ ਸ਼ਬਦਾਂ ਦਾ ਜੋੜ-ਅੰਕ ॥੮॥ ਦਿੱਤਾ ਹੈ। ਭਾਵ, 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥' ਇੱਕੋ ਤੁਕ ਨੂੰ ਸਤਵੇਂ ਸ਼ਬਦ ਵਜੋਂ ਗਿਣਿਆ ਹੋਇਆ ਹੈ। ਇਉਂ ਵੀ ਕਹਿ ਸਕਦੇ ਕਿ ਇਥੇ ਇੱਕ ਤੁਕ ਵੀ ਨੂੰ ਪੂਰੇ ਸ਼ਬਦ ਦੀ ਥਾਂ ਦਿੱਤੀ ਗਈ ਹੈ। ਸੂਚੀ ਮੁਤਾਬਿਕ ਸਾਰੰਗ ਭਗਤ ਬਾਣੀ ਦੇ ਅੰਤਲੇ ਸ਼ਬਦ 'ਸਾਰੰਗ ਮਹਲਾ ੫ ਸੂਰਦਾਸ ॥' ਦੀ ਥਾਂ ਅੱਗੇ ਲਿਖੀਆਂ ਹੱਥ ਲਿਖਤੀ ਬੀੜਾਂ ਨੰ. ੧, ੨੬/੫੫, ੨੯/੭੯, ੩੨/੬੨੮੧, ੩੭/੧੭੦ ਵਿੱਚ ਸੰਖੇਪ ਮੰਗਲ ਸੱਜੇ ਲਿਖ ਕੇ ਸਿਰਲੇਖ ਇਉਂ ਅੰਕਿਤ ਕੀਤਾ ਮਿਲਦਾ ਹੈ: 'ਰਾਗੁ ਸਾਰੰਗ ਸੂਰਦਾਸ॥' ਬੀੜ ਨੰ. ੪੦/੨੩੬ ਵਿੱਚ ਸਿਰਲੇਖ ਨੂੰ ਹੋਰ ਸਪਸ਼ਟਤਾ ਸਹਿਤ ਇੰਵ ਲਿਖਿਆ ਹੈ : 'ਸਾਰੰਗ ਬਾਣੀ ਸੂਰਦਾਸ ਜੀਉ ਕੀ ॥' {ਸੂਚੀ ਪੰ. ੬੬੨}

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਤੁਕ ਸਬੰਧੀ 'ਪਾਠ-ਭੇਦ ਸੂਚੀ' ਦੇ ਪੰਨਾ ੬੬੧-੬੨ 'ਤੇ ਦੋ ਵਿਸ਼ੇਸ਼ ਨੋਟ ਇਸ ਪ੍ਰਕਾਰ ਹਨ :

ਨੋਟ :- (੧) ਇਹ ਬੇ ਸਿਰ-ਪੈਰ ਤੁਕ ਅਨੇਕਾਂ ਪੁਰਾਤਨ ਲਿਖਤੀ ਗ੍ਰੰਥਾਂ ਵਿੱਚ ਹੈ ਈ ਨਹੀਂ। ਕਿਸੇ ੨ ਵਿੱਚ ਮਗਰੋਂ ਪ੍ਰੇਮੀਆਂ ਪੂਰਾ ਸ਼ਬਦ ਖਾਲੀ ਥਾਂ ਜਾਂ ਹਾਸ਼ੀਏ 'ਤੇ ਲਿਖ ਦਿੱਤਾ ਹੈ। ਐਪਰ ਅਗਾੜੀ ਦੱਸੇ ਗ੍ਰੰਥਾਂ ਵਿੱਚ (ਬੀੜ ਨੂੰ. ੭, ੮/੮, ੨੬/੫੫ ੩੫/੧੧੬) ਮੁਖ ਲਿਖਾਰੀਆਂ ਦੇ ਹੱਥੀਂ ਲਿਖਿਆ ਮਿਲਦਾ ਹੈ। ਪੂਰਾ ਪਾਠ ਇਉਂ ਦਿੱਤਾ ਹੈ :-

ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਜਾ ਕੈ ਮਿਲੈ ਕਬੁਧਿ ਉਪਜਤ ਪਰਤ ਭਜਨ ਮੋ ਭੰਗੁ ॥੧॥ ਰਹਾਉ ॥ ਕਾਂਗਾ ਕਹਾ ਕਪੂਰ ਚਰਾਵਤ ਸੁਆਨ ਨਵਾਏ ਗੰਗ ॥ ਖਰ ਕਉ ਕਹਾ ਅਗੁਰਜਾ ਲੇਪਨ ਮਰਕਟ ਭੂਕਨ ਅੰਗ ॥੧॥ ਪਤਤ ਪਖਾਨ ਬਾਨ ਨਹੀਂ ਬੇਧੇ ਰੀਤੇ ਭਰੇ ਨਿਖੰਗ ॥ ਸੂਰਦਾਸ ਕਾਰੀ ਕਮਰੀਆ ਚਰਤ ਨ ਦੂਸਰ ਰੰਗ ॥੨॥੨॥ {ਬੀੜ ਨੰਬਰ ੩੬/੧੧੭ ਵਿੱਚ ਰਾਗ ਦੇ ਅੰਤਿ}

(੨) ਇਸ ਸ਼ਬਦ ਵਿੱਚ ਅਨੇਕਾਂ ਪਾਠ-ਭੇਦ ਤੇ ਵੱਧ ਘੱਟ ਤੁਕਾਂ ਭੀ ਹਨ। ਪੂਰਾ ਤੇ ਸ਼ੁੱਧ ਪਾਠ ਹਾਲਾਂ ਤੱਕ ਕਿਸੇ ਇਕ ਬੀੜ ਵਿੱਚ ਨਹੀਂ। ਬੀੜ ਨੰ: ੭, ੮/੮, ੨੬/੫੫, ੩੫/੧੧੬, ੩੯/੧੮੨, ੪੦/੨੩੬, ਤੇ ੫੪ ਵਿੱਚ ਰਹਾਉ ਦੀ ਦੂਜੀ ਤੁਕ- " ਕਹਾ ਭਏ ਪੈ ਪੀ ਪਿਆਏ ਬਿਖ ਨ ਤਜੈ ਭੁਇਅੰਗੁ ॥"- ਹੈ। ਪਰ ਇਸ ਵਿੱਚ ਕਈ ਪਾਠ

ਫਰਕ ਨਾਲ ਲਿਖੇ ਹਨ। ਜਿਵੇਂ ਕਿ 'ਪੈ ਪੀ' ਦੀ ਥਾਂ 'ਪੀ ਪਾਨ' ਤੇ 'ਪੀ ਪਾਇ' ਆਦਿ।

ਸੋ ਇਹ ਇਕੱਲੀ ਤੁਕ ਰਖਣੀ ਠੀਕ ਨਹੀਂ। ਮਿਲੇ ਤਾਂ ਸ਼ੁੱਧ ਪਾਠ ਵਾਲਾ ਸਾਰਾ ਸ਼ਬਦ ਸ਼ਾਮਿਲ ਕਰ ਲੈਣਾ ਚਾਹੀਦਾ ਹੈ। ਇਹ ਸ਼ਬਦ ਦਸਵੇਂ ਪਾਤਸ਼ਾਹ ਦੇ ਦਰਬਾਰੀ ਲਿਖਾਰੀ ਭਾਈ ਫ਼ਤਹ ਚੰਦ 'ਬਾਲ ਗੋਬਿੰਦ' ਦੇ ਲਿਖੇ 'ਸੂਰ ਸਾਗਰ' ਵਿੱਚ ਹੈਗਾਇ। ਜਿਸ ਦਾ ਪਾਠ ਇਉਂ ਹੈ :-

ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਕਹਾ ਭਇਓ ਪੈ ਪਾਨ ਕਰਾਏ ਬਿਖ ਨਹੀਂ ਤਜਤ ਭੁਅੰਗ ॥੧॥ ਰਹਾਉ ॥ ਖਰ ਕਉ ਕਹਾ ਅਗਰਜਾ ਲੇਪਨ ਸੁਆਨ ਨ੍ਹਾ ਗੰਗ ॥ ਕਾਗੇਂ ਕਹਾ ਕਪੂਰ ਚਗਾਏ ਮਰਕਟ ਭੂਖਨ ਅੰਗ ॥੨॥ ਜਿਉ ਪਖਾਣ ਬਾਣ ਨਹੀਂ ਭੇਦਤ ਰੀਤੋ ਤ ਹੋਇ ਨਿਖੰਗ ॥ ਸੂਰਦਾਸ ਜੋ ਕਾਰੀ ਕਾਂਮਰਿ ਚੜ੍ਹੈ ਨ ਦੂਜੋ ਰੰਗ ॥੩॥੭੦੭॥ ('ਸੂਰ ਸਾਗਰ'-ਪਤਿ ੭੪੩/੨੯੨੬/-੨, ਸਤ੍ਰ ੨੭ ਤੋਂ ੨੯ ਤੱਕ)

'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੀ ਅੰਤਿਕਾ ਨੰ. ੩੭ ਵਿੱਚ ੨੯ ਬੀੜਾਂ ਦਾ ਵੇਰਵਾ ਮਿਲਦਾ ਹੈ, ਜਿਨ੍ਹਾਂ ਵਿੱਚ ਉਪਰੋਕਤ ਤੁਕ ਦੀ ਥਾਂ ਦੁਪਦਾ ਦਰਜ ਹੈ। ਜਿਵੇਂ ਬੀੜ ਨੰ. ੧, ੨, ੧੧, ੧੨, ੧੪, ੧੫, ੧੬, ੧੮, ੧੯, ੨੨, ੨੩, ੨੪, ੨੫, ੩੧ ਤੇ ੩੩ ਆਦਿ ॥

**ਰਾਗਮਾਲਾ** ਪ੍ਰਤੀ ਤਾਂ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਅੰਤ ਵਿਖੇ 'ਮੁੰਦਾਵਣੀ' ਬਾਰੇ ਵਿਸ਼ੇਸ਼ ਨੋਟ ਵਿੱਚ ਲਿਖਿਆ ਹੈ ਕਿ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਹੈ। ਰਾਗਮਾਲਾ ਦੇ ਕਿਸੇ ਵੀ ਲਫ਼ਜ਼ (ਸ਼ਬਦ) ਦਾ ਅਰਥ ਵੀ ਨਹੀਂ ਕੀਤਾ, ਕਿਉਂਕਿ ਉਹ ਮਹਾਨ ਵਿਦਵਾਨ ਰਾਗਮਾਲਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਹੀਂ ਸਨ ਮੰਨਦੇ। 'ਸਿੱਖ ਰਹਿਤ ਮਰਯਾਦਾ' ਅੰਦਰਲਾ ਪੰਥਕ ਫੈਸਲਾ ਵੀ ਬੜਾ ਸਪਸ਼ਟ ਹੈ। ਇਸ ਲਈ ਉਸ ਬਾਰੇ ਤਾਂ ਇਥੇ ਕੋਈ ਵਿਸ਼ੇਸ਼ ਤੇ ਵਿਸਥਾਰਤ ਵਿਚਾਰ ਕਰਨ ਦੀ ਲੋੜ ਨਹੀਂ ਜਾਪਦੀ।ਜਾਪਦਾ ਹੈ ਕਿ ਉਸ ਪੰਥਕ ਫੈਸਲੇ ਦੀ ਕਦਰ ਕਰਦਿਆਂ ਹੀ 'ਸਿੱਖ ਬੁੱਕ ਕਲੱਬ' ਨੇ ਰਾਗਮਾਲਾ ਨੂੰ ਬੀੜ ਦੇ ਅੰਤ ਵਿੱਚ ਪ੍ਰਕਾਸ਼ਤ ਕੀਤਾ ਹੈ। 'ਸ੍ਰੀ ਕਰਤਾਰਪੁਰੀ ਬੀੜ' ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ 'ਸੁਨਹਿਰੀ ਬੀੜ' (ਦਮਦਮੀ ਬੀੜ) ਵਿੱਚ ਵੀ ਰਾਗਮਾਲਾ ਨੂੰ ਮੁੰਦਾਵਣੀ ਨਾਲ ਜੁੜਵੇਂ ਰੂਪ ਵਿੱਚ ਅੰਕਤ ਨਹੀਂ ਕੀਤਾ। ਕਰਤਾਰਪੁਰੀ ਬੀੜ ਵਿੱਚ ਲਗਭਗ ੧. ½ ਪੰਨਾ ਅਤੇ ਸੁਨਹਿਰੀ ਬੀੜ ਵਿੱਚ ਅੱਧਾ ਪੰਨਾ ਖਾਲੀ ਛੱਡ ਕੇ ਅਗਲੇ ਪੰਨੇ 'ਤੇ ਲਿਖੀ ਹੈ। ਯੂ.ਕੇ ਨਿਵਾਸੀ ਸ੍ਰ. ਹਰਬਖਸ਼ ਸਿੰਘ ਸਰਾਏ ਦੀ ਇੱਕ ਪਤ੍ਰਕਾ ਦੇ ਉੱਤਰ ਵਜੋਂ ਸ਼੍ਰੋਮਣੀ ਕਮੇਟੀ ਦੇ ਮੀਤ ਸਕਤ੍ਰ ਨੇ ਸਿੰਘ ਸਾਹਿਬਾਨ ਸ੍ਰੀ

ਦਰਬਾਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਲਾਹ ਮੁਤਾਬਿਕ ਪਤ੍ਰਕਾ ਨੰਬਰ ੩੭੨੨੧, ਮਿਤੀ ੪-੪੯-੭੦ ਨੂੰ ਲਿਖਿਆ :

(੧) ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਰਾਗਮਾਲਾ ਨਹੀਂ ਪੜ੍ਹੀ ਜਾਂਦੀ ਤੇ ਨਾ ਹੀ ਰਾਗਮਾਲਾ ਤੇ ਕੋਈ ਮਹਲਾ ਆਦਿ ਹੈਡ ਲੇਖ ਵਜੋਂ ਦਿੱਤਾ ਗਿਆ ਹੈ। ਜਿਸ ਤੋਂ ਨਿਰਨਾ ਹੋ ਸਕੇ ਕਿ ਇਹ ਕਿਸ ਗੁਰੂ ਦੀ ਬਾਣੀ ਹੈ।

(੨) ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਉਪ੍ਰੰਤ ਰਾਗ ਮਾਲਾ ਨਾ ਪੜ੍ਹੀ ਜਾਵੇ ਤਾਂ ਗ੍ਰੰਥੀ ਸਿੰਘ ਤਨਖਾਹੀਆ ਨਹੀਂ।

(੩) ਆਦਿ ਬੀੜ ਕਰਤਾਰਪੁਰ ਸਾਹਿਬ ਵਾਲੀ ਵਿੱਚ ਰਾਗਮਾਲਾ ਹੈ, ਪਰ 'ਤੇਰਾ ਕੀਤਾ ਜਾਤੋ ਨਾਹੀ' ਸ਼ਬਦ ਦੇ ਪਿਛੋਂ ਹੈ। ਦਸਖਤਾਂ ਤੋਂ ਪਿਛੋਂ ਹੈ।

ਪ੍ਰੰਤੂ, ਫਿਰ ਵੀ ਸ਼੍ਰੋਮਣੀ ਕਮੇਟੀ ਦੁਆਰਾ ਸੰਨ ੧੯੯੬ ਵਿੱਚ ਪਾਠ-ਭੇਦਾਂ ਦੀ ਖੋਜ ਤੇ ਨਿਰਣੈ ਸਬੰਧੀ ਸਥਾਪਤ ਕੀਤੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਪ੍ਰਮੁਖ ਮੈਂਬਰ ਭਾਈ ਜੋਗਿੰਦਰ ਸਿੰਘ ਤਲਵਾੜਾ ਜੀ ਨੇ ਗਿਆਨੀ ਗੁਰਦਿੱਤ ਸਿੰਘ ਜੀ ਦੀ ਰਚਿਤ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ **ਮੁੰਦਾਵਣੀ**' ਪੁਸਤਕ ਦੀ ਭੂਮਿਕਾ ਵਜੋਂ ਲਿਖੇ ਅਰੰਭਕ ਲੇਖ 'ਅਸਲੀਅਤ ਦੀ ਨਿਰਣਾਇਕ ਖੋਜ' ਵਿੱਚ ਪਾਠਕਾਂ ਨਾਲ ਜੋ ਵਿਸ਼ੇਸ਼ ਜਾਣਕਾਰੀ ਸਾਂਝੀ ਕੀਤੀ, ਉਸ ਦਾ ਉਲੇਖ ਕਰਨਾ ਲਾਜ਼ਮੀ ਜਾਪਦਾ ਹੈ। ਉਹ ਲਿਖਦੇ ਹਨ : ਗੁਰਦੁਆਰਾ ਐਕਟ (ਸੰਨ ੧੯੨੫) ਦੇ ਹੋਂਦ ਵਿੱਚ ਆਉਣ ਮਗਰੋਂ, ਸ਼੍ਰੋਮਣੀ ਕਮੇਟੀ ਵਲੋਂ ਰਹਿਤ ਮਰਯਾਦਾ ਦਾ ਖਰੜਾ ਛਪਵਾ ਕੇ ਜਦੋਂ ਪਹਿਲੀ ਵਾਰ ਜਾਰੀ ਕੀਤਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਭੋਗ' ਸਿਰਲੇਖ ਹੇਠ ਇਸ ਪ੍ਰਕਾਰ ਲਿਖਿਆ ਸੀ :

**"ਸ੍ਰੀ ਗੁਰੂ ਗ੍ਰੰਥ ਦੇ ਪਾਠ 'ਸਾਧਾਰਨ ਜਾਂ ਅਖੰਡ' ਦਾ ਭੋਗ ਮੁੰਦਾਵਣੀ ਉੱਤੇ ਪਾਇਆ ਜਾਵੇ।"** (ਇਸ ਗੱਲ ਬਾਬਤ ਪੰਥ ਵਿੱਚ ਅਜੇ ਤਕ ਮਤ-ਭੇਦ ਹੈ, ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ)

ਮਗਰੋਂ ਕੁਝ ਸਿਆਸੀ ਪ੍ਰਭਾਵਾਂ ਅਧੀਨ ਇਸ ਵਿੱਚ ਤਰਤੀਮ ਕੀਤੀ ਗਈ। ਪਰ ਇਹ ਅਟੱਲ ਸੱਚਾਈ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਥਕ ਪ੍ਰਬੰਧ ਹੇਠ ਆਉਣ ਦੇ ਸਮੇਂ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦਾ ਭੋਗ ਮੁੰਦਾਵਣੀ ਉੱਤੇ ਪਾਣ ਦੀ ਪ੍ਰਥਾ ਹੀ ੧੯੭੮ ਤਕ ਜਾਰੀ ਰਹੀ। ਇਸ ਪ੍ਰਥਾ ਦੀ ਉਲੰਘਣਾ ਵੀ ਕੁਝ ਸਿਆਸੀ ਸੱਜਣਾਂ ਵੱਲੋਂ ਆਪਣੇ ਸਿਆਸੀ ਮੁਫ਼ਾਦ ਅਧੀਨ ਹੀ ਕੀਤੀ ਗਈ।

'ਭੋਗ' ਬਾਰੇ ਸਿੱਖ ਰਹਿਤ ਰਹਿਤ ਮਰਯਾਦਾ ਵਿਚਲਾ (ਅਜੋਕਾ) ਪ੍ਰਚੱਲਤ ਨਿਰਣਾ ਇਹ ਹੈ :-

"ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉੱਤੇ ਜਾਂ ਰਾਗਮਾਲਾ ਪੜ੍ਹ ਕੇ ਚਲਦੀ ਸਥਾਨਿਕ ਰੀਤੀ ਅਨੁਸਾਰ ਹੀ ਪਾਇਆ ਜਾਵੇ।"

ਉਪਰੋਕਤ ਨਿਰਣੇ ਦਾ ਸਪਸ਼ਟ ਭਾਵ ਹੈ ਕਿ ਕੋਈ ਰਾਗਮਾਲਾ ਪੜ੍ਹੇ ਜਾਂ ਨਾ ਪੜ੍ਹੇ, ਇਸ ਬਾਰੇ ਪਰਸਪਰ ਵਿਵਾਦ ਨਾ ਕੀਤਾ ਜਾਵੇ। ਕਾਰਣ ਹੈ ਕਿ ਜਿਹੜੇ ਸੰਪਰਦਾਈ ਵਿਦਵਾਨ ਰਾਗਮਾਲਾ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਮੰਨਦੇ ਹਨ, ਉਹ ਵੀ ਟੇਢੇ ਢੰਗ ਨਾਲ ਪ੍ਰਵਾਨ ਕਰਦੇ ਹਨ ਕਿ ਰਾਗਮਾਲਾ 'ਗੁਰਬਾਣੀ' ਨਹੀਂ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਸਤਿਕਾਰ-ਯੋਗ ਪਿਤਾ ਡਾ. ਚਰਨ ਸਿੰਘ ਦੀ ਲਿਖਤ ਹੈ : "ਅੰਗਰੇਜ਼ੀ ਪੜ੍ਹਿਆਂ ਲਈ ਸੌਖੀ ਸਮਝ ਇਹ ਹੈ ਕਿ ਇੰਡੈਕਸ ਤਤਕਰਾ ਹੈ ਅਤੇ ਅੰਪੈਡੈਕਸ ਰਾਗ ਮਾਲਾ ਹੈ। ਜੀਕਰ ਤਤਕਰਾ ਬਾਣੀ ਨਾਲ ਕੋਈ ਸਬੰਧ ਨਹੀਂ ਰੱਖਦਾ, ਪਰੰਤੂ ਤਤਕਰਾ ਹੈ ਇਸੇ ਬਾਣੀ ਦਾ, ਤਿਵੇਂ ਹੀ ਰਾਗਮਾਲਾ ਬਾਣੀ ਨਾਲ ਕੋਈ ਸਬੰਧ ਨਹੀਂ ਰੱਖਦੀ, ਪਰੰਤੂ ਰਾਗਮਾਲਾ ਹੈ ਇਸੇ ਬਾਣੀ ਦੀ।" {ਪੁਸਤਕ : ਬਾਣੀ ਬਿਉਰਾ, ਪੰ.੯੨}

ਇਸ ਪੱਖੋਂ ਜੇ ਹੋਰ ਵੀ ਵਿਸਥਾਰ ਪੂਰਵਕ ਜਾਣਕਾਰੀ ਚਾਹੀਦੀ ਹੋਵੇ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਰੀਸਰਚ ਸਕਾਲਰ ਰਹੇ ਮਰਹੂਮ ਸ੍ਰ. ਸਮਸ਼ੇਰ ਸਿੰਘ 'ਅਸ਼ੋਕ' ਦੁਆਰਾ ੧੯੯੧ ਵਿੱਚ ਸੰਪਾਦਤ ਕੀਤੀ ਪੁਸਤਕ 'ਰਾਗਾਮਾਲਾ ਨਿਰਣਯ' ਅਤੇ ਕੇਂਦਰੀ ਸਿੰਘ ਸਭਾ ਦੇ ਜਨਰਲ ਸਕਤਰ ਰਹੇ ਮਰਹੂਮ ਗਿਆਨੀ ਗੁਰਦਿੱਤ ਸਿੰਘ ਹੁਰਾਂ ਦੀ ਖੋਜ ਪੁਸਤਕ 'ਮੁੰਦਾਵਣੀ' ਪੜ੍ਹੀ ਜਾ ਸਕਦੀ ਹੈ, ਜੋ ਉਪਰੋਕਤ ਸੰਦਰਭ ਤੋਂ ਅਤਿਅੰਤ ਲੋੜੀਂਦਾ ਮੁਸਤਨਿਦ ਦਸਤਾਵੇਜ਼ ਹੈ। ਇਸ ਪੁਸਤਕ ਦੇ ਟਾਈਟਲ ਪੇਜ਼ 'ਤੇ ਬਾਬਾ ਰਾਮਰਾਇ ਵਾਲੀ (ਡੇਰਾਦੂਨ) ਬੀੜ ਦੀ ਉਹ ਫੋਟੋ ਲਗਾਈ ਹੋਈ ਹੈ, ਜਿਸ ਵਿੱਚ ਮੁੰਦਾਵਣੀ ਦੇ ਸ਼ਬਦ ਉਪਰੰਤ ਵਿਸ਼ੇਸ਼ ਨੋਟ ਲਿਖਿਆ ਹੈ: '**ਏਹੁ ਭੋਗੁ ਸ੍ਰੀ ਆਦ ਗਿਰੰਥ ਜੀ ਹੈ**'। ਇਸ ਬੀੜ ਦੀ ਡਿਜ਼ੀਟਲ ਕਾਪੀ ਹੁਣ ਇੰਟਰਨੈਟ 'ਤੇ ਵੀ ਉਪਲਬਧ ਹੈ।

ਬਾਕੀ ਰਹੀ ਗੱਲ 'ਰਣ ਝੁੰਝਨੜਾ...' ਅਤੇ 'ਛਾਡਿ ਮਨ...' ਤੁਕਾਂ ਦੀ, ਉਨ੍ਹਾਂ ਬਾਰੇ ਕੁਝ ਵਿਦਵਾਨਾਂ ਦੀ ਐਸੀ ਮਨੌਤ ਯੋਗ ਨਹੀਂ ਜਾਪਦੀ ਕਿ ਕਿਸੇ ਰਚਨਾ ਦੀਆਂ ਇੱਕ ਜਾਂ ਦੋ ਉਹ ਤੁਕਾਂ ਗੁਰੂ ਸਾਹਿਬ ਜੀ ਨੇ ਪ੍ਰਵਾਨ ਕਰ ਲਈਆਂ, ਜਿਹੜੀਆਂ ਗੁਰਮਤਿ ਅਨੁਸਾਰੀ ਸਨ, ਬਾਕੀ ਛੱਡ ਦਿੱਤੀਆਂ। ਕਾਰਣ ਹੈ ਕਿ ਸਤਿਗੁਰਾਂ ਦੀ ਪਰਖ

ਕਸਵੱਟੀ ਬਾਣੀਕਾਰ ਦੀ ਸਮੁੱਚੀ ਵਿਚਾਰਧਾਰਾ ਨੂੰ ਪਰਖਦੀ ਸੀ, ਨਾ ਕਿ ਕਿਸੇ ਰਚਨਾ ਦਾ ਕੋਈ ਇੱਕ ਭਾਗ ਜਾਂ ਉਸ ਦੀ ਕਾਵਿਕ ਸ਼ਬਦਾਵਲੀ। ਐਸੀਆਂ ਸੰਦਿਗਧ ਰਚਨਾਵਾਂ ਬਾਰੇ ਇਹ ਸੱਚ ਸਮਝਣ ਦੀ ਵੱਡੀ ਲੋੜ ਹੈ ਕਿ ਗੁਰਬਾਣੀ ਦੀ ਪਰਖ ਕਸਵੱਟੀ ਬਾਣੀਕਾਰ ਦੀ ਸਮੁੱਚੀ ਵਿਚਾਰਧਾਰਾ ਹੈ, ਨਾ ਕਿ ਉਹਦੀਆਂ ਕੇਵਲ ਇੱਕ ਦੋ ਕਾਵਿਕ-ਤੁਕਾਂ ਦੀ ਸ਼ਬਦਾਵਲੀ ਜਾਂ ਉਨ੍ਹਾਂ ਦਾ ਗੁਰਮਤਿ ਅਨੁਸਾਰੀ ਹੋਣਾ। ਜੇ ਇਹ ਸੂਰਦਾਸ ਓਹੀ ਵੈਸ਼ਨਵ ਭਗਤ ਹੈ, ਜਿਹੜਾ ਸ੍ਰੀ ਕਿਸ਼ਨ ਜੀ ਦਾ ਉਪਾਸ਼ਕ ਸੀ, ਤਾਂ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰਲੇ ਨਿਰੰਕਾਰ ਦੇ ਉਪਾਸ਼ਕ ਭਗਤਾਂ ਵਾਲਾ ਸਥਾਨ ਮਿਲ ਸਕਣਾ ਅਸੰਭਵ ਹੈ। 'ਸਿੱਖ ਬੁੱਕ ਕਲੱਬ' ਵਾਲੇ ਖਰੜੇ ਵਿੱਚ ਵੀ ਉਪਰੋਕਤ ਰਚਨਾਵਾਂ ਮੌਜੂਦ ਹਨ। ਪੰਥ ਨੂੰ ਇਨ੍ਹਾਂ ਦੇ ਸਾਰੇ ਪੱਖ ਬਹੁਤ ਗੰਭੀਰਤਾ ਸਹਿਤ ਵਿਚਾਰਨ ਦੀ ਲੋੜ ਹੈ।

**ਅਠਵਾਂ ਮਸਲਾ ਹੈ ਕਾਤਿਬਾਂ ਦੀ ਅਣਗਹਿਲੀ ਕਾਰਣ ਛੁੱਟੀਆਂ ਤੁਕਾਂ, ਤੁਕਾਂਸ਼ਾਂ ਤੇ ਪਦਿਆਂ ਦੀ ਪੂਰਤੀ ਦਾ :** ਸੂਚੀ ਮੁਤਾਬਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੩੬ ਦੇ ੫੭ ਨੰ. ਸ਼ਬਦ ਦੀਆਂ ਰਹਾਉ ਦੀਆਂ ਪਹਿਲੀਆਂ ਦੋ ਤੁਕਾਂ ਨੂੰ ਛੱਡ ਕੇ ਬਾਕੀ ਦਾ ਸ਼ਬਦ 'ਕਬੀਰ ਬੀਜਕ' ਵਿੱਚ 'ਚਾਚਰ' ਸਿਰਲੇਖ ਹੇਠ ਮਿਲਦਾ ਹੈ। ਇਸ ਦਾ ਪਹਿਲਾ ਪਦਾ ਹੈ :

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਿਤੁ ਰਚਿਓ ਜਗਦੀਸਿ ॥
ਕਾਮ ਸੁਆਇ **ਗਜੁ** ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ **ਸੀਸਿ** ॥੧॥

ਇਸ ਸ਼ਬਦ ਦੇ ਚਾਰੇ ਪਦੇ ਪਹਿਲੇ ਪਦੇ ਵਾਂਗ ਪੂਰੇ ਦੋ ਦੋ ਤੁਕਾਂ ਦੇ ਹਨ। ਪਰ 'ਰਹਾਉ' ਦੀ ਪਹਿਲੀ ਤੁਕ ਅੱਧੀ ਹੈ। ਜਿਵੇਂ, "ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ... ? ॥" ਕਿਉਂਕਿ ਚਾਰੇ ਪਦਿਆਂ ਦੀ ਹਰੇਕ ਤੁਕ ਦੇ ਪਹਿਲੇ ਅੱਧ ਦੀਆਂ ਮਾਤਰਾਂ ੨੧, ੨੧ ਹਨ ਅਤੇ ਪਿਛਲੇ ਅੱਧ ਦੀਆਂ ੧੧, ੧੨ ਹਨ। ਪਰ, 'ਰਹਾਉ' ਦੀ ਉਪਰੋਕਤ ਤੁਕ ਦੇ ਪਹਿਲੇ ਅੱਧ ਦੀਆਂ ੨੧ ਮਾਤ੍ਰਾਵਾਂ ਪੂਰੀਆਂ ਹਨ, ਪਰ ਰਹਾਉ ਦੀ ਦੂਜੀ ਤੁਕ ਦੇ ਬਰਾਬਰ ਪਹਿਲੀ ਤੁਕ ਦੀਆਂ ਪਿਛਲੀਆਂ ੧੨ ਦੀ ਘਾਟ ਰੜਕਦੀ ਹੈ।

ਸੂਚੀ ਮੁਤਾਬਿਕ ਸੰਤ ਟਹਿਲ ਸਿੰਘ ਨਿਹੰਗ ਤੇ ਸੰਤ ਇੰਦਰ ਸਿੰਘ ਚਕ੍ਰਵਤੀ ਨੇ ਕਿਸੇ ਬੀੜ ਵਿਚੋਂ ਉਪਰੋਕਤ ਅੱਧਾ ਪਦਾ 'ਦੁਰਲਭ ਦੇਹ ਕੈ ਕਾਜਿ ॥' ਪੜ੍ਹਿਆ ਸੀ, ਜੋ ਸਮੁੱਚੇ ਸ਼ਬਦ ਦੇ ਪ੍ਰਕਰਣ ਤੇ ਤੁਕ ਦੇ ਅਰਥ-ਭਾਵ ਪੱਖੋਂ ਬੜਾ ਢੁਕਵਾਂ ਹੈ । ਜਥੇਦਾਰ ਵੇਦਾਂਤੀ ਜੀ ਤੇ ਗਿ. ਭਰਪੂਰ ਸਿੰਘ ਜੀ ਵਰਗੇ ਪੁਰਾਤਨ ਬੀੜਾਂ ਦੇ ਖੋਜੀ ਅਤੇ ਕਾਵਿਕ ਦ੍ਰਿਸ਼ਟੀ ਤੋਂ ਪਿੰਗਲ ਦੀ ਸੋਝੀ ਰੱਖਣ ਵਾਲੇ ਵਿਦਵਾਨਾਂ ਮੁਤਾਬਿਕ ਲੋੜੀਂਦਾ ਹੈ। ਇਸ

ਲਈ ਹੁਣ ਚਾਹੀਦਾ ਹੈ ਕਿ ਰਹਾਉ ਦੇ ਪਦੇ ਨੂੰ ਇੰਞ ਲਿਖਿਆ ਜਾਏ :

ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ **ਦੁਰਲਭ ਦੇਹ ਕੈ ਕਾਜਿ** ॥

ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥{ਪੰ.੩੩੬}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਪੰਨਾ ੫੫੭, ੫੮ 'ਤੇ "ਵਡਹੰਸੁ ਮਹਲਾ ੧ ਘਰੁ ੨ ॥ ਮੋਰੀ ਰੁਣ ਝੁਣ ਲਾਇਆ ਭੈਣੇ...॥" ੨੧ ਤੁਕਾਂ ਦਾ ਇੱਕ ਵਿਸ਼ੇਸ਼ ਕਿਸਮ ਦਾ ਸ਼ਬਦ ਹੈ। ਇਸ ਸ਼ਬਦ ਤੋਂ ਪਹਿਲਾਂ ਅਤੇ ਪਿੱਛੋਂ ਵੀ ਦੋ ਦੋ ਤੁਕਾਂ ਦੇ ਚਉਪਦੇ ਹਨ। ਇਸ ਸ਼ਬਦ ਦੇ ਵੱਖ ਵੱਖ ਦੋ ਤੁਕੀ ਪਦੇ ਤਾਂ ਭਾਵੇਂ ਅੰਕਤ ਨਹੀਂ, ਪ੍ਰੰਤੂ ਸ਼ਬਦ ਦੇ ਅਖ਼ੀਰ ਵਾਲੀ ੨੧ਵੀਂ ਤੁਕ ਨੂੰ ਛੱਡ ਕੇ ਪਹਿਲੀਆਂ ਦੋ ਦੋ ਤੁਕਾਂ ਦੇ ਮਿਲਵੇਂ ਕਾਫ਼ੀਏ ਸਦਕਾ ੧੦ ਦੁਪਦੇ ਬਣ ਜਾਂਦੇ ਹਨ। ਜਿਵੇਂ ਹੇਠਾਂ ੧੯ ਤੇ ੨੦ ਨੰਬਰ ਤੁਕਾਂ ਦਾ ਜੋੜਾ :

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥

ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥

ਇਸ ਪ੍ਰਕਾਰ ਕੇਵਲ ੨੧ਵੀਂ ਤੁਕ ਬਚਦੀ ਹੈ, ਜਿਸ ਦੇ ਮਿਲਵੇਂ ਕਾਫ਼ੀਏ ਵਾਲੀ ਦੂਜੀ ਤੁਕ ਦੀ ਘਾਟ ਹੈ। ਪਾਠ-ਭੇਦ ਸੂਚੀ ਮੁਤਾਬਿਕ ਮੀਣੇ ਗੁਰੂ ਮਿਹਰਵਾਨ ਦੇ ਸੇਵਕ ਸੋਢੀ ਮਨੋਹਰ ਦਾਸ ਦੀ ਲਿਖੀ ਪੋਥੀ ਸਚਖੰਡ ਦੀ ੪੨੦ ਨੰਬਰ ਸਾਖੀ ਵਿੱਚ ਉਪਰੋਕਤ ਸ਼ਬਦ ਦੀ ੨੧ਵੀਂ ਤੁਕ "ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥" ਦੇ ਨਾਲ ਦੀ ਹੇਠ ਲਿਖੀ ੨੨ਵੀਂ ਤੁਕ ਮਿਲਦੀ ਹੈ :

ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗਿ ਸਮਾਣਾ॥ {ਸੂਚੀ ਪੰਨਾ ੧੭੦}

ਇਸ ਪ੍ਰਕਾਰ ਕਾਵਿਕ ਦ੍ਰਿਸ਼ਟੀ ਤੋਂ ੨੧ ਤੇ ੨੨ ਨੰਬਰ ਤੁਕਾਂ ਦਾ ਜੋੜਾ ਇਉਂ ਸ਼ੋਭਨੀਕ ਹੁੰਦਾ ਹੈ :

ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥

ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗਿ ਸਮਾਣਾ ॥੧॥੩॥ {ਪੰ. ੫੫੮}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਖੇ ਪੰਨਾ ੬੫੩ 'ਤੇ ਸੋਰਠਿ ਦੀ ਵਾਰ ਦੀ ੨੯ਵੀਂ ਪਉੜੀ ਨਾਲ ਦੋ ਸਲੋਕ ਹਨ। ਪਹਿਲਾ "ਸਲੋਕ ਮਃ ੩ ॥ ਏ ਮਨ ਹਰਿ ਜੀ ਧਿਆਇ ਤੂ......॥" ਪੂਰੀਆਂ ੪ ਤੁਕਾਂ ਦਾ ਅਤੇ ਹੇਠ ਲਿਖਿਆ ਦੂਜਾ ਸਲੋਕ ਕੇਵਲ ੩ ਤੁਕਾਂ ਦਾ ਹੈ :

ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥

ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥

ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗਿ ਜੁਗਿ ਸੋਭਾ ਹੋਇ ॥੨॥

ਪਾਠ-ਭੇਦ ਸੂਚੀ ਮੁਤਾਬਿਕ ਦੂਜੇ ਸਲੋਕ ਦੀ ਦੂਜੀ ਤੁਕ ਕਿਸੇ ਲਿਖਾਰੀ ਤੋਂ ਛੁੱਟ ਗਈ ਹੈ ਅਤੇ ਅੱਗੋਂ ਛਪਾਈ ਵਿੱਚ ਓਹੀ ਭੁੱਲ ਦੁਹਰਾਈ ਜਾ ਰਹੀ ਹੈ, ਕਿਉਂਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀ ਸਭ ਤੋਂ ਸ਼ੁੱਧ ਮੰਨੀ ਜਾਂਦੀ 'ਸਾਰਨ ਕੇ ਵਾਲੀ' ਬੀੜ ਨੰ. ੫ ਦੇ ਸਮੇਤ ਹੇਠ ਲਿਖੀਆਂ ੭ ਬੀੜਾਂ ਵਿੱਚ ਉਹ ਤੁਕ ਇੰਞ ਮਿਲੀ ਹੈ : ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ ॥ {ਸੂਚੀ ਪੰਨਾ ੨੦੬} :

ਬੀੜ ਨੰ. ੫, ੧੧/੪੮੯੬, ੨੬/੫੫, ੨੬/੫੫, ੩੨/੬੨੮੧, ੩੬/੧੧੭, ੩੮/੧੭੩ ਅਤੇ ੩੯/੧੮੨ ਆਦਿ ॥

ਸੂਚੀ ਦੇ ਉਪਰੋਕਤ ਵੇਰਵੇ ਮੁਤਾਬਿਕ ੨੯ਵੀਂ ਪਉੜੀ ਦਾ ਦੂਜਾ ਸਲੋਕ ਹੁਣ ਇੰਞ ਛਪਣਾ ਚਾਹੀਦਾ ਹੈ :

ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥

ਆਪੇ ਦੇਇ ਵਡਿਆਈਆ ਆਪੇ ਨਦਰਿ ਕਰੇਇ ? ॥

ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥

ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗਿ ਜੁਗਿ ਸੋਭਾ ਹੋਇ॥੨੯॥ {ਪੰ. ੬੫੩}

ਸੂਚੀ ਮੁਤਾਬਿਕ ਪ੍ਰਮਾਣਿਕ ਬੀੜ ਨੰ. ੫ ਅਨੁਸਾਰ "ਮਹਾ ਮੰਗਲੁ ਰਹਸੁ ਥੀਆ …… ਪਿਰੁ ਦਇਆਲੁ ਸਦ ਨਵਰੰਗੀਆ॥" {ਗੁਰੂ ਗ੍ਰੰਥ-ਪੰ. ੭੦੪} ਤੁਕ ਵਿੱਚੋਂ 'ਅੰਮ੍ਰਿਤੁ ਪੀਆ' ਪਦ ਛੁੱਟਿਆ ਜਾਪਦਾ ਹੈ, ਕਿਉਂਕਿ ਇਸ ਕਾਫ਼ੀਏ ਦੇ ਸਮਾਨਤਾ ਵਾਲੀ ਦੂਜੀ ਤੁਕ ਦੀ ਕਾਵਿਕ ਬਣਤਰ ਤੋਂ ਉਪਰੋਕਤ ਤੱਥ ਦੀ ਪੁਸ਼ਟੀ ਹੁੰਦੀ ਹੈ। ਅਰਥਾਂ ਦੀ ਦ੍ਰਿਸ਼ਟੀ ਤੋਂ ਜੇ ਤੁਕ ਦਾ ਅਨਵੈ ਕੀਤਾ ਜਾਏ, ਜਿਵੇਂ : ਸਦ ਨਵਰੰਗੀਆ ਪਿਰੁ ਦਇਆਲੁ (ਹੋਇਆ ਤਾਂ ) ਮਹਾ ਮੰਗਲੁ ਰਹਸੁ ਥੀਆ, ਪਰ ਕਿਉਂ ? ਕਿਉਂਕਿ 'ਅੰਮ੍ਰਿਤੁ ਪੀਆ'। ਇਸ ਪ੍ਰਕਾਰ ਦੋਹਾਂ ਤੁਕਾਂ ਦੇ ਸਹੀ ਪਾਠ ਦਾ ਜੁੱਟ ਇਉ ਬਣੇਗਾ :

ਮਹਾ ਮੰਗਲੁ ਰਹਸੁ ਥੀਆ ਅੰਮ੍ਰਿਤੁ ਪੀਆ ਪਿਰੁ ਦਇਆਲੁ ਸਦ ਨਵਰੰਗੀਆ॥ {੭੦੪}?

ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਿਸੰਗੀਆ ॥

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਸਾਬਕਾ ਅਰਦਾਸੀਏ ਗਿ. ਭਰਪੂਰ ਸਿੰਘ ਜੀ ਮੁਤਾਬਿਕ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਬੀੜ ਵਿੱਚੋਂ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥" ॥ {ਪੰ.੧੪੧੧} ਤੁਕ ਨਾਲ "ਨਾਨਕ ਨਦਰੀ ਪਾਈਐ ਗੁਰ ਕੈ ਸਬਦਿ ਵੀਚਾਰਿ ॥" ਨਵੀਂ ਤੁਕ ਪਾ ਕੇ 'ਵਾਰਾਂ ਤੇ ਵਧੀਕ' ੧੨ਵਾਂ ਸਲੋਕ ਪੂਰਾ ਕੀਤਾ ਹੋਇਆ ਸੀ। ਇਹ ਪਾਠ ਉਨ੍ਹਾਂ ਨੇ ਜਨਵਰੀ ੧੯੮੪ ਵਿੱਚ ਨੋਟ ਕੀਤਾ, ਜੋ ਸ਼ਬਦਾਵਲੀ, ਕਾਵਿਕ ਮਾਤ੍ਰਾਵਾਂ ਤੇ ਅਰਥਾਂ ਪੱਖੋਂ ਬੜਾ ਢੁਕਵਾਂ ਹੈ । ਉਸ ਵੇਲੇ ਉਹ ਸ਼੍ਰੋਮਣੀ ਕਮੇਟੀ ਦੇ ਅਧੀਨ ਪਾਠੀ ਦੀ ਸੇਵਾ ਨਿਭਾਉਂਦੇ ਸਨ, ਪਰ ਪੁਰਾਤਨ ਬੀੜਾਂ ਦੇ ਦਰਸ਼ਨ ਕਰਨੇ ਉਨ੍ਹਾਂ ਦਾ ਸ਼ੌਕ ਸੀ, ਜੋ ਪ੍ਰੋ. ਸਾਹਿਬ ਸਿੰਘ ਦੀ 'ਗੁਰਬਾਣੀ ਵਿਆਕਰਣ' ਐਡੀਸ਼ਨ ਸੰਨ ੧੯੮੨ ਪੜ੍ਹ ਕੇ ਸਹਿਜੇ ਸਹਿਜੇ ਖੋਜ ਵਿੱਚ ਬਦਲ ਗਿਆ। ਇਸ ਲਈ ਗਿਆਨੀ ਜੀ ਨੇ ਅਰਦਾਸੀਏ ਦੀ ਸੇਵਾ ਛੱਡ ਕੇ ਜਥੇਦਾਰ ਵੇਦਾਂਤੀ ਤੇ ਤਲਵਾੜਾ ਜੀ ਦੇ ਨਾਲ ਲਾਇਬ੍ਰੇਰੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਵਿੱਚ ਸ਼ਾਮਲ ਹੋਣ ਨੂੰ ਤਰਜੀਹ ਦਿੱਤੀ। ਭਾਵੇਂ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਉਨ੍ਹਾਂ ਦੇ 'ਸਿੰਘ ਸਾਹਿਬ ਗ੍ਰੰਥੀ' ਬਣਨ ਦੀ ਪੱਕੀ ਸੰਭਾਵਨਾ ਸੀ। ਖੋਜ 'ਚੋਂ ਪ੍ਰਾਪਤ ਹੋਈ ਉਪਰੋਕਤ ਤੁਕ ਪਾਵਨ ਬੀੜ ਵਿੱਚ ਛਾਪਣ ਨਾਲ ਪੂਰਾ ਸਲੋਕ ਇਉਂ ਦਰਸ਼ਨ ਦੇਵੇਗਾ :

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥
ਨਾਨਕ ਨਦਰੀ ਪਾਈਐ ਗੁਰ ਕੈ ਸਬਦਿ ਵੀਚਾਰਿ ॥੧੨॥ {ਪੰ.੧੪੧੧}

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ਤ ਹੋ ਰਹੀ ਮਜੂਦਾ ਬੀੜ ਵਿਖੇ 'ਸਲੋਕ ਵਾਰਾਂ ਤੇ ਵਧੀਕ' ਸੰਗ੍ਰਹਿ ਵਿੱਚ ਸਲੋਕ ਮਹਲਾ ੩ ਦੇ ਸਿਰਲੇਖ ਹੇਠ ੫੦ ਨੰਬਰ ਸਲੋਕ ਇਉਂ ਛਪ ਰਿਹਾ ਹੈ :

ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥
ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮਬ੍ਰਹਮੁ ਪਛਾਨੁ ॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੫੦॥ {ਪੰਨਾ ੧੪੧੯}

ਪਰ ਇਹੀ ਸਲੋਕ ਕਾਨ੍ਹੜੇ ਦੀ ਵਾਰ ਵਿੱਚ ਤੀਜੀ ਪਉੜੀ ਦੇ ਪਹਿਲੇ ਸਲੋਕ ਵਜੋਂ 'ਸਲੋਕ ਮਃ ੪ ॥' ਦੇ ਸਿਰਲੇਖ ਹੇਠ ਇੰਝ ਛਪਿਆ ਮਿਲਦਾ ਹੈ :

ਸਲੋਕ ਮਃ ੪ ॥ ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥

ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥

ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮਬ੍ਰਹਮੁ ਪਛਾਨੁ ॥

ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੧॥

ਇਸ ਕਾਰਣ ਸੂਰਜ ਵਤ ਰੌਸ਼ਨ ਹੈ ਕਿ 'ਸਲੋਕ ਵਾਰਾਂ ਤੇ ਵਧੀਕ' ਵਾਲੇ ਸੰਗ੍ਰਹਿ ਵਿੱਚ ਉਪਰੋਕਤ ਸਲੋਕ ਹੀ 'ਮਹਲਾ ੩' ਸਿਰਲੇਖ ਹੇਠ ਅੰਕਤ ਹੈ ਅਤੇ ਉਸ ਵਿੱਚੋਂ ਦੂਜੀ ਤੁਕ "ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥" ਛੁੱਟੀ ਹੋਈ ਹੈ। ਇਸ ਸਬੰਧੀ ਪਾਠ-ਭੇਦ ਸੂਚੀ ਦਾ ਵਿਸ਼ੇਸ਼ ਨੋਟ ਇਸ ਤਰ੍ਹਾਂ ਹੈ :

**ਨੋਟ** :- ੫੦ਵਾਂ ਸਲੋਕ ਅਨੇਕ ਪ੍ਰਾਚੀਨ ਬੀੜਾਂ ਵਿੱਚ ਹੈ ਨਹੀਂ। ਪਰ ਕਿਸੇ ੨ ਵਿੱਚ ਮਗਰੋਂ ਪ੍ਰੇਮੀਆਂ ਨੇ ਹਾਸ਼ੀਏ ਪੁਰ ਲਿਖ ਕੇ ਵਧਾਇਆ ਹੈ। ਜਿਵੇਂ ਕਿ ਬੀੜ ਨੰ: ੧, ੨੯/੭੯ ਤੇ ੩੨/੬੨੮੧ ਆਦਿ। ਲੇਕਿਨ ਇਹ ਪਿੱਛੇ ਕਾਨ੍ਹੜੇ ਦੀ ਵਾਰ ਮਃ ੪ ਵਿੱਚ ਤੀਜੀ ਪਉੜੀ ਨਾਲ 'ਸਲੋਕ ਮਃ ੪' ਸਿਰਲੇਖ ਸਹਿਤ ਆ ਭੀ ਚੁੱਕਾ ਹੈ। ਸਗੋਂ ਉਥੇ ਦੂਜੀ ਤੁਕ "ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥" ਵੱਧ ਹੈ। ਸੋ, ਇਹ ਸਲੋਕ ਏਥੇ ਅਨਜਾਣ ਲਿਖਾਰੀਆਂ ਬਿਨਾਂ ਵਿਚਾਰੇ ਹੀ ਵਧਾ ਦਿੱਤਾ ਹੈ।

'ਸਲੋਕ ਵਾਰਾਂ ਤੇ ਵਧੀਕ' ਵਿੱਚ ਸਲੋਕ ਮਹਲਾ ੪ ਦੇ ਸਿਰਲੇਖ ਹੇਠ ੩੦ਵਾਂ ਸਲੋਕ ਹੈ :

ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥ **ਗੁਰਿ** ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥ ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥ {ਪੰ. ੧੪੨੪}

ਇਹੀ ਸਲੋਕ ਸੋਰਠਿ ਕੀ ਵਾਰ ਮਃ ੪ ਦੀ ਪਹਿਲੀ ਪਉੜੀ ਨਾਲ ਹੇਠ ਲਿਖੇ ਆਪਣੇ ਸੰਪੂਰਨ ਰੂਪ ਵਿੱਚ ਇਉਂ ਅੰਕਤ ਹੈ :

ਮਃ ੪ ॥ ਸੋਰਠਿ ਤਾਮਿ ਸੁਹਾਵਣੀ ਜਾ ਹਰਿ ਹਰਿ ਨਾਮੁ ਢੰਢੋਲੇ ॥ ਗੁਰੁ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥ {ਪੰ. ੬੪੨}

ਸਪੱਸ਼ਟ ਹੈ ਕਿ 'ਸਲੋਕ ਵਾਰਾਂ ਤੇ ਵਧੀਕ' ਸੰਗ੍ਰਹਿ ਵਿਖੇ ਉਪਰੋਕਤ ਸਲੋਕ ਦੀ ਪਹਿਲੀ ਪੂਰੀ ਅਤੇ ਦੂਜੀ ਤੁਕ ਦਾ ਪਹਿਲਾ ਅੱਧਾ ਹਿੱਸਾ ਕਿਸੇ ਤਰ੍ਹਾਂ ਛੁੱਟ ਚੁੱਕਾ ਹੈ, ਜੋ

ਉਸੇ ਤਰ੍ਹਾਂ ਹੀ ਛਪਦਾ ਆ ਰਿਹਾ ਹੈ। ਭਾਵ, "ਸੋਰਠਿ ਤਾਮਿ ਸੁਹਾਵਣੀ ਜਾ ਹਰਿ ਹਰਿ ਨਾਮੁ ਢੰਢੋਲੇ ॥ ਗੁਰੁ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥" ਤੁਕਾਂ ਦੀ ਥਾਂ ਦੂਜੀ ਤੁਕ ਦਾ ਕੇਵਲ ਪਿਛਲਾ ਅੱਧਾ ਹਿੱਸਾ "**ਗੁਰਮਤੀ ਹਰਿ ਹਰਿ ਬੋਲੇ ॥**" ਹੀ ਛਪ ਰਿਹਾ ਹੈ। ਇਸ ਪ੍ਰਤੀ 'ਪਾਠ-ਭੇਦ ਸੂਚੀ' ਦਾ ਵਿਸ਼ੇਸ਼ ਨੋਟ ਇਵ ਹੈ :

"ਇਹ ਸਲੋਕ ਵੀ 'ਸੋਰਠਿ ਕੀ ਵਾਰ ਮਹਲਾ ੪ ਵਿੱਚ ਪਹਿਲੀ ਪਉੜੀ ਨਾਲ ਦੂਜੇ ਨੰਬਰ ਤੇ ਆ ਚੁੱਕਾ ਹੈ। (ਦੇਖੋ ਪੰਨਾ ੬੪੨, ਸਤ੍ਰ ੨੦ ਤੋਂ ੨੪) ਪਰ ਇਥੇ ਲਿਖਾਰੀ ਨੇ ਭੁੱਲ ਕੇ ਪਹਿਲਾ ਭਾਗ ਛਡ ਹੀ ਦਿੱਤਾ ਹੈ। ਅਗਾੜੀ ਦੱਸੇ ਪ੍ਰਚੀਨ ਗ੍ਰੰਥਾਂ ਵਿੱਚ ਇਹ ਹੈ ਹੀ ਨਹੀਂ ਯਾ ਮਗਰੋਂ ਕਿਸੇ ਵਧਾਇਆ ਹੈ।"

ਸੂਚੀ ਮੁਤਾਬਿਕ ਬੀੜ ਨੰ. ੧ ਤੇ ੭ ਦੇ ਹਾਸ਼ੀਏ ਪੁਰ ਹੈ ਅਤੇ ਬੀੜ ਨੰ. ੨੯/੭੯ ਤੇ ੪੦/੨੩੬ ਵਿੱਚ ਹੈ ਹੀ ਨਹੀਂ। ਸਤਾਰਵੀਂ ਸਦੀ ਦੇ ਗੁਰੂ-ਕਾਲ ਦੀ 'ਬੂੜੇ ਸੰਧੂ ਵਾਲੀ ਬੀੜ' ਵਿੱਚ ਵੀ ਇਹ ਸਲੋਕ ਨਹੀਂ, ਜਿਸ ਦੀ ਇੱਕ ਵੀਡੀਓ ਕਾਪੀ ਦਾਸ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ। ਜਥੇਦਾਰ ਵੇਦਾਂਤੀ ਤੇ ਉਨ੍ਹਾਂ ਦੇ ਸਾਥੀ ਇਸ ਹੱਕ ਵਿੱਚ ਵੀ ਨਹੀਂ ਸਨ ਕਿ 'ਸਲੋਕ ਵਾਰਾਂ ਤੇ ਵਧੀਕ' ਸੰਗ੍ਰਹਿ ਵਿਖੇ ਉਹ ਸਲੋਕ ਸਥਾਪਤ ਰਹਿਣ, ਜਿਹੜੇ ਪਹਿਲਾਂ ਹੀ ਵੱਖ ਵੱਖ ਵਾਰਾਂ ਵਿੱਚ ਮੌਜੂਦ ਹਨ। ਕਿਉਂਕਿ ਇਨ੍ਹਾਂ ਸਲੋਕਾਂ ਦਾ ਗੁਰੂ ਬਖ਼ਸ਼ਿਆ ਸਾਂਝਾ ਸਿਰਲੇਖ, ਪਾਠ-ਭੇਦ ਸੂਚੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਸ਼ੋਭਨੀਕ ਬੀੜਾਂ ਅਜਿਹੀ ਆਗਿਆ ਨਹੀਂ ਦਿੰਦੀਆਂ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਹੱਥ-ਲਿਖਤ ਬੀੜਾਂ ਦੇ ਦਰਸ਼ਨ' ਨਾਂ ਦੀ ਪੁਸਤਕ ਵਿੱਚ ਡਾ. ਅਮਰ ਸਿੰਘ ਹੁਰਾਂ ਨੇ ਯੂਨੀਵਰਸਿਟੀ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਦੀਆਂ ਬੀੜਾਂ (ਬੀੜ ਨੰ. ੬੮, ੭੩, ੭੯ ਤੇ ੮੨) ਦੇ ਹਵਾਲੇ ਨਾਲ ਅੰਕਿਤ ਕੀਤਾ ਹੈ ਕਿ ਇਨ੍ਹਾਂ ਬੀੜਾਂ ਵਿੱਚ 'ਸਲੋਕ ਮਹਲਾ ੪' ਦੇ ੩੦ ਦੀ ਥਾਂ ੨੭ ਸਲੋਕ ਹਨ। ਭਾਵ, ਪਿਛਲੇ ੩ ਸਲੋਕ ਉਪਰੋਕਤ ਬੀੜਾਂ ਦਾ ਭਾਗ ਨਹੀਂ, ਕਿਉਂਕਿ ਉਹ ਵੱਖ ਵੱਖ ਵਾਰਾਂ ਵਿੱਚ ਪਹਿਲਾਂ ਦੀ ਸ਼ਾਮਲ ਹਨ। ਪਰ, ਅਜਿਹੀ ਪੁਖਤਾ ਜਾਣਕਾਰੀ ਦੇ ਬਾਵਜੂਦ ਵੀ 'ਸਿੱਖ ਬੁੱਕ ਕਲੱਬ' ਵਾਲੇ ਵੇਦਾਂਤੀ ਜੀ ਦੁਆਰਾ ਸੋਧੇ ਖਰੜੇ ਵਿੱਚ ਉਪਰੋਕਤ ਸਲੋਕ ਪ੍ਰਚਲਿਤ ਤਰਤੀਬ ਅਨੁਸਾਰ ਹੀ ਮੌਜੂਦ ਹਨ, ਕਿਉਂਕਿ ਉਹ ਅੰਤ ਤਕ ਯਤਨਸ਼ੀਲ ਰਹੇ ਕਿ ਖ਼ਾਲਸਾ ਪੰਥ ਗੁਰਬਾਣੀ ਨਾਲ ਸਬੰਧਤ ਐਸੇ ਸਾਰੇ ਪੱਖਾਂ ਨੂੰ ਗੰਭੀਰਤਾ ਸਹਿਤ ਵਿਚਾਰੇ।

**ਅਠਵਾਂ ਮਸਲਾ ਹੈ ਖੋਜਣ ਤੇ ਵਿਚਾਰਨਯੋਗ ਲੋੜੀਂਦੀਆਂ ਤੁਕਾਂ ਤੇ ਤੁਕਾਂਸ਼ਾ ਦਾ।** ਪਾਵਨ ਬੀੜ ਵਿੱਚ ਕੁਝ ਪਦਿਆਂ ਦੀਆਂ ਤੁਕਾਂ ਤੇ ਤੁਕਾਂਸ਼ ਐਸੇ ਹਨ , ਜੋ ਕਾਵਿ-ਤੋਲ

ਦੀ ਦ੍ਰਿਸ਼ਟੀ ਤੋਂ ਖੋਜਣੇ ਤੇ ਵਿਚਾਰਨੇ ਅਤਿ ਲੋੜੀਂਦੇ ਹਨ । ਜਿਵੇਂ ਛਾਪੇ ਦੀ ਪਾਵਨ ਬੀੜ ਵਿਖੇ ਤੁਕ ਛਪ ਰਹੀ ਹੈ : "ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥" {ਪੰਨਾ ੪੦੧}

ਜਥੇਦਾਰ ਗਿ. ਜੋਗਿੰਦਰ ਸਿੰਘ ਵੇਦਾਂਤੀ ਤੇ ਗਿ. ਭਰਪੂਰ ਸਿੰਘ ਜੀ ਮੁਤਾਬਿਕ ਉਨ੍ਹਾਂ ਨੇ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ' ਵਿਖੇ ਭਾਈ ਗੁਰਦਾਸ ਜੀ ਦੀ ਸ਼ਾਖਾ ਵਾਲੀ ਕਿਸੇ ਹੱਥ ਲਿਖਤੀ ਬੀੜ ਦੇ ਹਾਸ਼ੀਏ ਵਿੱਚ ਉਪਰੋਕਤ ਤੁਕ ਅੰਦਰਲੇ ਸੰਧੀਜਨਕ ਲਫ਼ਜ਼ 'ਸਨਕਾਦਿਕ' (ਸਨਕ+ਆਦਿਕ) ਪਦ ਦੀ ਵਿਆਖਿਆ ਵਜੋਂ ਕਿਸੇ ਵਖਰੀ ਕਲਮ ਨਾਲ ਲਿਖੇ ਹੋਏ ਚਾਰ ਨਾਂ (ਸਨਕ, ਸਨੰਦਨ, ਸਨਾਤਨ ਤੇ ਸਨਤਕੁਮਾਰ) ਪੜ੍ਹੇ ਸਨ, ਜੋ ਪੌਰਾਣਿਕ ਮਤਾਂ ਮੁਤਾਬਿਕ ਬ੍ਰਹਮਾ ਦੇ ਚਾਰ ਪੁਤਰ (ਸਨਕਾਦਿਕ) ਦੱਸੇ ਜਾਂਦੇ ਹਨ। ਪਰ, ਲਿਖਾਰੀਆਂ ਜਾਂ ਪ੍ਰੈਸ ਦੀ ਭੁੱਲ ਕਾਰਣ ਹਾਸ਼ੀਏ ਵਿੱਚ ਲਿਖੇ ਇਹ ਚਾਰੇ ਨਾਂ, ਸਹਿਜੇ ਸਹਿਜੇ ਉਵੇਂ ਹੀ ਬਾਣੀ ਦਾ ਪੱਕਾ ਭਾਗ ਬਣ ਗਏ ਹਨ, ਜਿਵੇਂ ਵਾਰਾਂ ਦੀਆਂ ਅੰਤਕ 'ਸੁਧੁ' ਤੇ 'ਸੁਧੁ ਕੀਚੈ' ਆਦਿਕ ਸੂਚਨਾਵਾਂ, ਜੋ ਪਾਠ-ਭੇਦ ਸੂਚੀ ਮੁਤਾਬਿਕ ਹੁਣ ਲੋੜੀਂਦੀਆਂ ਨਹੀਂ। ਭਾਵ, ਉਪਰੋਕਤ ਤੁਕ ਦਾ ਅਸਲੀ ਪਾਠ ਸੀ :

"ਬ੍ਰਹਮਾਦਿਕ ਸਨਕਾਦਿਕ, ਤਿਨ੍ ਕਉ ਮਹਲੁ ਦੁਲਭਾਵਉ ॥"

ਪ੍ਰੰਤੂ, ਹੁਣ ਪੰਨਾ ੪੦੧ ਉੱਤੇ ਇਉਂ ਛਪ ਰਹੀ ਹੈ, "ਬ੍ਰਹਮਾਦਿਕ ਸਨਕਾਦਿਕ ਸਨਕਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥" ਜੋ ਕਾਵਿਕ ਦ੍ਰਿਸ਼ਟੀਕੋਨ ਤੋਂ ਸਹੀ ਨਹੀਂ, ਕਿਉਂਕਿ ਅਜਿਹੀ ਭੁੱਲ ਦੁਆਰਾ ਸ਼ਬਦ ਦੀਆਂ ਬਾਕੀ ਤੁਕਾਂ ਨਾਲੋਂ ਇਸ ਦੀਆਂ ਮਾਤ੍ਰਾਵਾਂ ਵਧ ਜਾਂਦੀਆਂ ਹਨ। ਵੈਸੇ ਵੀ 'ਸਨਕਾਦਿਕ' ਪਦ ਲਿਖਣ ਉਪਰੰਤ (੧. ਸਨਕ, ੨. ਸਨੰਦਨ, ੩. ਸਨਾਤਨ, ੪. ਸਨਤਕੁਮਾਰ ) ਨਾਵਾਂ ਦਾ ਵੇਰਵਾ ਦੇਣਾ ਵੀ ਕਾਵਿਕ ਤੇ ਵਾਰਤਕ ਨਿਯਮਾਵਲੀ ਦੇ ਅਨੁਕੂਲ ਨਹੀਂ ਜਾਪਦਾ।

ਛਾਪੇ ਦੀ ਪਾਵਨ ਬੀੜ ਵਿਖੇ ਹੇਠ ਲਿਖੇ ਸ਼ਬਦਾਂ ਵਿੱਚ, ਜਿਨ੍ਹਾਂ ਦਾ ਲਿਖਤੀ ਰੂਪ ਓਹੀ ਹੈ, ਜੋ ਬੀੜ ਵਿੱਚ ਮੌਜੂਦ ਹੈ।ਇਨ੍ਹਾਂ ਵਿੱਚ ਕਿਸੇ ਥਾਂ ਅੱਧੀ ਤੁਕ ਅਤੇ ਕਿਸੇ ਥਾਂ ਪੂਰੀ ਤੁਕ ਛੁੱਟੀ ਜਾਪਦੀ ਹੈ। ਪਾਠਕਾਂ ਦੀ ਜਾਣਕਾਰੀ ਅਤੇ ਇਸ ਭੁੱਲ ਦੇ ਪ੍ਰਗਟਾਵੇ ਲਈ ਜਿਥੇ ਕਿਸੇ ਤੁਕਾਂਸ਼ (ਤੁਕ ਦੇ ਹਿੱਸੇ) ਅੱਗੇ ਇਉਂ (...?) ਪੈਰੀਂ ੩ ਬਿੰਦੀਆਂ ਤੇ ਸੁਆਲੀਆ ਚਿੰਨ ਪਾਇਆ ਗਿਆ ਹੋਵੇ ਤਾਂ ਸਮਝੋ ਕਿ ਉਥੇ ਅੱਧੀ ਤੁਕ ਛੁੱਟੀ ਹੈ ਅਤੇ ਜਿਥੇ ਇਉਂ (... ...?) ਵਿੱਥ ਸਹਿਤ ਪੈਰੀਂ ੬ ਬਿੰਦੀਆਂ ਪਾਈਆਂ ਹੋਣ ਤਾਂ ਸਮਝੋ ਕਿ ਉਥੇ ਪੂਰੀ ਤੁਕ ਛੁੱਟੀ ਹੈ, ਜੋ ਖੋਜਣ ਦੀ ਲੋੜ ਹੈ। ਜਿਵੇਂ ਬਿਹਾਗੜੇ ਦੀ ਵਾਰ ਵਿੱਚ

੧੨ਵੀਂ ਪਉੜੀ ਦਾ ਅੰਤਕ ਤੇ 'ਮਃ ੧' ਦੇ ਸਿਰਲੇਖ ਤੋਂ ਰਹਿਤ ਤਿੰਨ ਤੁਕਾ ਸਲੋਕ ਇਉਂ ਛਪ ਰਿਹਾ ਹੈ :

**(੧) ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥**

ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥ {ਪੰ. ੫੫੩}

ਇਸ ਪ੍ਰਥਾਇ ਪਾਠ-ਭੇਦ ਸੂਚੀ ਦਾ ਵਿਸ਼ੇਸ਼ ਨੋਟ ਹੈ :"ਸਤਸੰਗਤਿ ਸਿਉ ਮੇਲਾਪੁ ਹੋਇ ...? ॥" ਇਸ ਤੋਂ ਅਗਲਾ ਪਾਠ ਛੁੱਟਿਆ ਹੋਇਆ ਪ੍ਰਤੀਤ ਹੁੰਦਾ ਇ। ਐਪਰ ਹਾਲਾਂ ਤਕ ਲੱਭਾ ਕਿਤੋਂ ਨਹੀਂ। ਅਗਾੜੀ ਤੁਕ- "ਲਿਵ ਕਟੋਰੀ ਅੰਮ੍ਰਿਤ ਭਰੀ...॥" ਭਾਵ, ਸਤਸੰਗਤਿ ਸਿਉ ਮੇਲਾਪੁ ਹੋਇ ...? ਤੁਕ ਦਾ ਪਿਛਲਾ ਅੱਧ ਖੋਜਣ ਦੀ ਲੋੜ ਹੈ।

**(੨) ਮਾਰੂ ਵਾਰ ਮ: ੩ ਦੀ ੧੪ਵੀਂ ਪਉੜੀ ਦਾ ਚਾਰ ਤੁਕਾ ਤੀਜਾ ਸਲੋਕ ਇਉਂ ਛਪ ਰਿਹਾ ਹੈ :**

ਮਃ ੧ ॥ ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥ ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥ ... ਮਝ ਭਰਿ ਦੁਖ ਬਦੁਖ ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩॥ {ਪੰ. ੧੦੯੧}

ਇਥੇ ਵੀ ਸਲੋਕ ਦੀ ਤੀਜੀ ਤੁਕ "... ਮਝ ਭਰਿ ਦੁਖ ਬਦੁਖ ॥" ਦਾ ਪਹਿਲਾ ਅੱਧ ਨਹੀਂ ਛਪ ਰਿਹਾ।ਵੈਸੇ, ਮਲਾਰ ਕੀ ਵਾਰ ਦੀ ੨੧ਵੀਂ ਪਉੜੀ ਨਾਲ ਮ: ੧ ਦੇ ਸਿਰਲੇਖ ਹੇਠ ਉਪਰੋਕਤ ਸਲੋਕ ਨਾਲ ਮਿਲਦਾ ਜੁਲਦਾ ਸਲੋਕ ਇਉਂ ਵੀ ਮਿਲਦਾ ਹੈ :

ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥{੧੨੮੭}

**(੩) ਛਾਪੇ ਦੀ ਪਾਵਨ ਬੀੜ ਵਿਖੇ ਸ਼ਬਦ ਹੈ :**

ਕੇਦਾਰਾ ਮਹਲਾ ੫ ਘਰੁ ੨ ॥ ੧ੴ ਸਤਿਗੁਰ ਪ੍ਰਸਾਦਿ ॥ ਮਾਈ ਸੰਤਸੰਗਿ ਜਾਗੀ ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥ ਦਰਸਨ ਪਿਆਸ ਲੋਚਨ ਤਾਰ ਲਾਗੀ ॥ ਬਿਸਰੀ ਤਿਆਸ ਬਿਡਾਨੀ ॥੧॥ ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥ ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ॥੨॥੧॥ {ਪੰ. ੧੧੧੯}

ਪਾਠ-ਭੇਦ ਸੂਚੀ ਦਾ ਵਿਸ਼ੇਸ਼ ਨੋਟ ਹੈ : ਇਸ ਸ਼ਬਦ ਵਿੱਚ ਪਹਿਲੇ ਪਦੇ ਦੀ ਇੱਕੋ ਤੁਕ ਹੈ ; ਪਰ ਦੂਜੇ ਦੀਆਂ ਦੋ। ਇਸ ਤੋਂ ਸ਼ੱਕ ਪੈਂਦਾ ਹੈ ਕਿ ਪਹਿਲੇ ਦੀ ਇਕ ਤੁਕ ਛੁੱਟੀ

ਹੋਈ ਹੈ। ਢੂੰਢਣੀ ਚਾਹੀਏ ॥'' {ਸੂਚੀ ਪੰ. ੫੦੯} ਭਾਵ, ਪਹਿਲੇ ਪਦੇ ''ਦਰਸਨ ਪਿਆਸ ਲੋਚਨ ਤਾਰ ਲਾਗੀ, ਬਿਸਰੀ ਤਿਆਸ ਬਿਡਾਨੀ ॥''... ...? ॥੧॥ ਦੀ ਦੂਜੀ ਤੁਕ ਪੁਰਾਤਨ ਹੱਥ ਲਿਖਤੀ ਬੀੜਾਂ 'ਚੋਂ ਖੋਜਣ ਦੀ ਲੋੜ ਹੈ। ਜੇ ਇਹ ਸ਼ਬਦ ਧਿਆਨ ਪੂਰਵਕ ਪੜ੍ਹਿਆ ਜਾਵੇ, ਤਾਂ ਤੁਸੀਂ ਵੇਖੋਗੇ ਕਿ ਰਹਾਉ ਦੇ ਪਦੇ ਵਾਲਾ ॥੧॥ ਅੰਕ ਵੀ ਨਹੀਂ ਹੈ। ਸ਼ੁਕਰ ਹੈ ਕਿ 'ਸਿੱਖ ਬੁਕ ਕਲੱਬ' ਵਾਲੀ ਬੀੜ ਵਿੱਚ ॥੧॥ ਅੰਕ ਵਾਲੀ ਘਾਟ ਕਿਤੇ ਵੀ ਨਹੀਂ ਰੜਕਦੀ।

**(੪) ਛਾਪੇ ਦੀ ਬੀੜ ਦਾ ਸ਼ਬਦ ਹੈ :**

ਕੇਦਾਰਾ ਮਹਲਾ ੫ ਘਰੁ ੩ ॥ ੧ੴ ਸਤਿਗੁਰਪ੍ਰਸਾਦਿ ॥ ਦੀਨ ਬਿਨਉ ਸੁਨੁ ਦਇਆਲ ॥ ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥ ਰਾਖੁ ਹੋ ਕਿਰਪਾਲ ॥ਰਹਾਉ ॥ ਅਨਿਕ ਜਤਨ ਗਵਨੁ ਕਰਉ ॥ ਖਟੁ ਕਰਮ ਜੁਗਤਿ ਧਿਆਨੁ ਧਰਉ ॥ ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥੧॥ ਸਰਣਿ ਬੰਦਨ ਕਰੁਣਾਪਤੇ ॥ ਭਵਹਰਣ ਹਰਿ ਹਰਿ ਹਰਿ ਹਰੇ ॥ ਏਕ ਤੂਹੀ ਦੀਨਦਇਆਲ ॥ ਪ੍ਰਭ ਚਰਨ ਨਾਨਕ ਆਸਰੋ ॥ ਉਧਰੇ ਭ੍ਰਮ ਮੋਹ ਸਾਗਰ॥ ਲਗਿ ਸੰਤਨਾ ਪਗ ਪਾਲ॥੨॥੧॥੨॥ {ਪੰ. ੧੧੧੯}

'ਪਾਠ-ਭੇਦ ਸੂਚੀ' ਦਾ ਨੋਟ : ਇਸ ਸ਼ਬਦ ਵਿੱਚ ਹਰ ਤੁਕ ਵਿੱਚ ਜਿਥੇ ਬਿਸਰਾਮ ਆਏ ਹਨ; ਡੰਡੀਆਂ ਵਰਤੀਆਂ ਹਨ। ਪਰ ਅਗਾੜੀ ਦਿੱਤੇ ਗ੍ਰੰਥਾਂ ਵਿੱਚ ਨਹੀਂ। (ਜਿਵੇਂ ਬੀੜ ਨੰ. ੫, ੮/੮, ੩੨/੬੨੮੧, ੩੬/੧੧੭, ੩੭/੧੭੦, ੩੯/੧੮੨, ੪੦/੨੩੬, ੫੪)। ਇਸ ਲਈ ਕੱਢ ਦਿੱਤੀਆਂ ਗਈਆਂ। {ਸੂਚੀ ਪੰ. ੫੧੦}

(੨) ਪਹਿਲੇ (ਪਦੇ) ਦੀ ਇਕ ਤੁਕ ਦੀ ਘਾਟ ਇਸ ਸ਼ਬਦ ਵਿੱਚ ਵੀ ਜਾਪਦੀ ਹੈ।

ਭਾਵ, ਕਾਵਿਕ ਤੋਲ ਦੀ ਦ੍ਰਿਸ਼ਟੀ ਤੋਂ ''ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥ ... ... ? ॥੧॥'' ਤੁਕ ਦੇ ਅੱਗੇ ਜਾਂ ਪਿੱਛੇ ਇੱਕ ਤੁਕ ਲੋੜੀਂਦੀ ਹੈ, ਜੋ ਖੋਜਣ ਦੀ ਲੋੜ ਹੈ ।ਇਸ ਸ਼ਬਦ ਵਿੱਚ ਵੀ 'ਰਹਾਉ' ਦੇ ਪਦੇ ਦਾ ॥੧॥ ਅੰਕ ਵੀ ਨਹੀਂ।ਮੰਗਲ ਵੀ ਟਿਕਾਣੇ ਨਹੀਂ। ਜਥੇਦਾਰ ਵੇਦਾਂਤੀ ਜੀ ਅਨੁਸਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਰਹਾਉ ਵਾਲੇ ॥੧॥ ਦੀ ਘਾਟ ਹਰੇਕ ਥਾਂ ਪੂਰੀ ਕਰਨ ਅਤੇ ਸਾਰੇ ਮੰਗਲ ਸੱਜੇ ਪਾਸੇ ਰੱਖਣ ਦਾ ਫੈਸਲਾ ਕੀਤਾ ਸੀ। ਪ੍ਰੰਤੂ, ਸਭ ਥਾਵਾਂ ਤੋਂ ਬਿਸਰਾਮਾਂ ਲਈ ਲੱਗੀਆਂ ਡੰਡੀਆਂ ਹਟਾਈਆਂ ਜਾਣ, ਇਸ ਪੱਖੋਂ ਸਥਿਤੀ ਦੁਬਿਧਾ-ਜਨਕ ਬਣੀ ਰਹੀ, ਕਿਉਂਕਿ ਅਕਾਦਮਿਕ ਖੇਤਰ ਦੇ ਵਿਦਵਾਨਾਂ ਮੁਤਾਬਿਕ ਤੁਕਾਂ ਅੰਦਰਲੀਆਂ ਡੰਡੀਆਂ ਇਸ ਹਕੀਕਤ ਦਾ ਪ੍ਰਮਾਣ ਹਨ ਕਿ ਗੁਰੂ ਕਾਲ ਵਿੱਚ ਹਰੇਕ ਕਿਸਮ ਦੇ

ਬਿਸਰਾਮਾਂ ਲਈ (॥) ਡੰਡੀਆਂ ਹੀ ਵਰਤੀਆਂ ਜਾਂਦੀਆਂ ਸਨ। ਅਥਾਤ, ਉਸ ਵੇਲੇ ਦੀ ਗੁਰਮੁਖੀ ਲਿਪੀ ਵਿੱਚ ਡੰਡੀ (॥) ਤੋਂ ਸਿਵਾ ਹੋਰ ਕੋਈ ਬਿਸਰਾਮ ਚਿੰਨ ਨਹੀਂ ਸੀ। ਇਸ ਲਈ ਲਿਖਾਰੀ ਆਪਣੀ ਤੇ ਪਾਠਕਾਂ ਦੀ ਸਹੂਲਤ ਲਈ ਕਈ ਥਾਈਂ ਅਜਿਹਾ ਢੰਗ ਵਰਤ ਲੈਂਦੇ ਰਹੇ ਹਨ। ਵਿਚਾਰਨ ਦੀ ਲੋੜ ਹੈ, ਭਾਵੇਂ ਕਿ ਸ਼੍ਰੋਮਣੀ ਕਮੇਟੀ ਵਾਲੀ ਪਾਵਨ ਬੀੜ ਦੇ ਕਈ ਸ਼ਬਦਾਂ ਦੀਆਂ ਤੁਕਾਂ ਵਿੱਚੋਂ ਅਜਿਹੀਆਂ ਬਿਸਰਾਮਕ ਤੇ ਮੰਝਲੀਆਂ ਡੰਡੀਆਂ ਦੇ ਹੁਣ ਦਰਸ਼ਨ ਨਹੀਂ ਹੁੰਦੇ। ਧੰਨਵਾਦੀ ਹਾਂ ਗਿ. ਗੁਰਬਚਨ ਸਿੰਘ 'ਖ਼ਾਲਸਾ' ਭਿੰਡਰਾਂਵਾਲਿਆਂ ਦੇ, ਜਿਨ੍ਹਾਂ ਨੇ 'ਗੁਰਬਾਣੀ ਪਾਠ ਦਰਸ਼ਨ' ਵਿਖੇ ਗੁਰਬਾਣੀ ਦੀਆਂ ਬਿਖਮ ਤੁਕਾਂ ਦੇ ਬਿਸਰਾਮ ਸਮਝਾਉਣ ਲਈ ਅੰਗਰੇਜ਼ੀ ਦੇ ਸਾਰੇ ਬਿਸਰਾਮ ਚਿੰਨ੍ਹ ਵਰਤਣ ਦੀ ਹਿੰਮਤ ਭਰੀ ਪਹਿਲ ਕੀਤੀ ਹੈ।

**(੫) ਛਾਪੇ ਦੀ ਬੀੜ ਵਿੱਚ 'ਭੈਰਉ' ਰਾਗ ਦੇ ਸਿਰਲੇਖ ਤੋਂ ਰਹਿਤ ਭਗਤ ਨਾਮਦੇਵ ਜੀ ਦਾ ਸ਼ਬਦ ਹੈ :**

ਕਬਹੂ ਖੀਰਿ ਖਾਡ ਘੀਉ ਨ ਭਾਵੈ ॥ **ਕਬਹੂ ਘਰ ਘਰ ਟੂਕ ਮਗਾਵੈ**॥ ਕਬਹੂ ਕੂਰਨੁ ਚਨੇ ਬਿਨਾਵੈ ॥੧॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥ ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥ ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥੩॥ ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥ {ਪੰ. ੧੧੬੪}

ਇਸ ਸ਼ਬਦ ਬਾਰੇ ਪਾਠ-ਭੇਦ ਸੂਚੀ ਦੇ ਪੰਨਾ ੫੫੨ ਦਾ ਵਿਸ਼ੇਸ਼ ਨੋਟ ਹੈ : ਇਹ ਤੁਕ (ਕਬ ਹੂ ਘਰ ਘਰ ਟੂਕ ਮਗਾਵੈ ॥) ਅਗਾੜੀ ਦੱਸੇ ਗ੍ਰੰਥਾਂ (੧, ੫, ੮/੮, ੨੯/੭੯, ੩੨/੬੨੮੧, ੫੫) ਵਿੱਚ ਨਹੀਂ। ਨੰਬਰ ੧ ਵਿੱਚ ਮਗਰੋਂ ਕਿਸੇ ਵਧਾਈ ਹੈ। ਲੇਕਿੰਨ ਨੰਬਰ ੫੬ ਵਿੱਚ (ਪੰ. ੫੪੦/੨ ਦੀ ਸਤਰ ਨੰ. ੧੪,੧੫ ਅਨੁਸਾਰ) ਇਕ ਹੋਰ ਤੁਕ (ਕਬ ਹੂ ਸੂਕੇ ਚਨੇ ਚਬਾਵੈ ॥) ਵਧਾ ਕੇ ਚਾਰ ਤੁਕਾਂ ਦਾ ਪਦਾ (ਚਉਪਦਾ) ਬਣਾ ਧਰਿਆ ਹੈ :-

ਕਬਹੂ ਘਰ ਘਰ ਟੂਕ ਮਗਾਵੈ ॥ ਕਬ ਹੂ ਸੂਕੇ ਚਨੇ ਚਬਾਵੈ ॥ ਕਬਹੂ ਕੂਰਨੁ ਚਨੇ ਬਿਨਾਵੈ ॥੧॥ {ਪੰ. ੫੪੦/੨}

{ਸ. ੧੪,੧੫}

ਭਾਵ, ਛਾਪੇ ਦੀ ਬੀੜ ਵਿੱਚ "ਕਬਹੂ ਘਰ ਘਰ ਟੂਕ ਮਗਾਵੈ ॥" ਤੁਕ ਵਾਧੂ ਹੈ। ਕਾਰਣ ਹੈ ਕਿ ਇਸ ਚਉਪਦੇ ਦੀਆਂ ਬਾਕੀ ਸਾਰੀਆਂ ਤੁਕਾਂ ਦੋ ਦੋ ਹਨ। ਗੁਰਬਾਣੀ ਦੀ

ਭਾਸ਼ਾ ਵਿੱਚ ਇਉਂ ਵੀ ਕਹਿ ਸਕਦੇ ਹਾਂ ਇਹ ਚਉਪਦਾ ਦੋ-ਤੁਕਾ ਹੈ। ਇਸ ਲਈ ਸੁਆਲ ਪੈਦਾ ਹੁੰਦਾ ਹੈ ਕਿ ਕੇਵਲ ਪਹਿਲੇ ਪਦੇ ਦੀਆਂ ਹੀ ਤਿੰਨ ਕਿਉਂ ਛਪ ਰਹੀਆਂ ਹਨ ? ਇਸ ਨੋਟ ਤੋਂ ਇਹ ਜਾਣਕਾਰੀ ਵੀ ਮਿਲਦੀ ਹੈ ਕਿ ਲਿਖਾਰੀ ਸੱਜਣ ਬੀੜਾਂ ਦੀ ਲਿਖਤ ਵਿੱਚ ਮਨਮਰਜ਼ੀ ਕਰਦੇ ਰਹੇ ਹਨ ? ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ 'ਅਹੀਆਪੁਰ ਵਾਲੀਆਂ ਪੋਥੀਆਂ' (ਬਾਬਾ ਮੋਹਣ ਵਾਲੀਆਂ) ਵਿਚ ਵੀ ਉਪਰੋਕਤ ਤੁਕ ਦਾ ਅਭਾਵ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਦੇ ਦਰਸ਼ਨ' ਪੁਸਤਕ ਦੇ ਪੰਨਾ ੨੫੯ 'ਤੇ ਪ੍ਰਕਾਸ਼ਤ ਚਿਤ੍ਰ ਨੰ. ੨੧ ਅਨੁਸਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿੱਚ 'ਭੈਰਉ' ਸਿਰਲੇਖ ਹੈ, ਪਰ ਉਪਰੋਕਤ ਵਾਧੂ ਤੁਕ ਨਹੀਂ। ਇਸ ਲਈ ਪੰਥ ਨੂੰ ਬੀੜ ਦੀ ਸ਼ੁਧ ਛਪਾਈ ਸਬੰਧੀ ਬਹੁਤ ਹੀ ਗੰਭੀਰਤਾ ਨਾਲ ਸਰਬਪੱਖੀ ਵਿਚਾਰ ਦੀ ਲੋੜ ਹੈ।

**(੬)** ਛਾਪੇ ਦੀ ਪਾਵਨ ਬੀੜ ਦੇ ਪੰਨਾ ੧੩੨੧ ਉੱਤੇ ਹੇਠ ਲਿਖੇ ਦੁਪਦੇ ਸ਼ਬਦ ਦੇ ਪਹਿਲੇ ਪਦੇ ਦੀ ਇੱਕੋ ਤੁਕ ਹੈ ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ॥… …? ॥੧॥ ਇਸ ਲਈ ਦੂਜੀ ਖੋਜਣ ਦੀ ਲੋੜ ਹੈ, ਕਿਉਂਕਿ ਇਸ ਤੋਂ ਦੂਜੇ ਪਦੇ ਦੀਆਂ ਦੋ ਤੁਕਾਂ ਸੰਪੂਰਨ ਹਨ। 'ਪਾਠ-ਭੇਦ ਸੂਚੀ' ਵਾਲੀਆਂ ਸੰਥਾ ਪੋਥੀਆਂ ਵਿੱਚ ਰਾਗ ਦਾ ਸਿਰਲੇਖ ਸੀ 'ਕਲ੍ਯਾਨ', ਉਹ ਤਾਂ ਸ਼੍ਰੋਮਣੀ ਕਮੇਟੀ ਨੇ ਸੂਚੀ ਦੀ ਅੰਤ੍ਰਿਮ ਰੀਪੋਰਟ ਮੁਤਾਬਿਕ ਬੀੜ ਅਤੇ ਨਵੀਨ ਸੰਥਾ ਸੈਂਚੀਆਂ ਵਿੱਚ 'ਕਲਿਆਨ' ਕਰ ਦਿੱਤਾ। ਪਰ, ਪੁਰਾਤਨ ਬੀੜਾਂ ਤੇ ਗੁਰਬਾਣੀ ਕੋਸ਼ਾਂ ਮੁਤਾਬਿਕ ਸੰਸਕ੍ਰਿਤ ਵਾਲੇ 'ਯਾਚਕ' ਨਾਂਵ ਦੇ ਗੁਰਮੁਖੀ ਰੂਪ 'ਜਾਚਕੁ' ਨੂੰ ਸ਼ੁੱਧ ਨਹੀਂ ਕੀਤਾ। ਗੁਰੂ ਗ੍ਰੰਥ ਸਾਹਿਬ ਵਿੱਚ 'ਤਤੁ' ਨਾਂਵ ੧੮੭ ਵਾਰ ਇਕ ਵਚਨ ਪੁਲਿੰਗ ਦੇ ਰੂਪ ਵਿਚ ਅੰਤਕ ਔਂਕੜ ਨਾਲ ਵਰਤਿਆ ਮਿਲਦਾ ਹੈ। ਗੁਰਬਾਣੀ ਦੀ ਲਿਖਣ ਸ਼ੈਲੀ ਅਨੁਸਾਰ ਜਦੋਂ ਇਸ ਨਾਲ ਕੋਈ ਸਬੰਧਕੀ ਪਦ 'ਸਿਉ' ਆਦਿਕ ਸਬੰਧਤ ਹੁੰਦਾ ਹੈ ਤਾਂ ਇਹ ਔਂਕੜ ਰਹਿਤ ਹੋ ਜਾਂਦਾ ਹੈ। ਜਿਵੇਂ:

ਨਾਨਕ ! ਤਤੁ, ਤਤ ਸਿਉ ਮਿਲਿਆ; ਪੁਨਰਪਿ ਜਨਮਿ ਨ ਆਹੀ ॥ {ਪੰ. ੧੬੨}

ਪਰ ਸੁਆਲ ਖੜਾ ਹੁੰਦਾ ਹੈ ਕਿ ਹੇਠ ਲਿਖੇ ਸ਼ਬਦ ਦੀ ਅੰਤਮ ਤੁਕ ਦਾ ਪਹਿਲਾ ਅੱਧ "ਨਾਨਕ ਤਤ ਤਤ ਸਿਉ ਮਿਲਿਆ…॥" ਬਿਲਕੁਲ ਓਹੀ ਹੈ, ਪਰ ਇਥੇ ਦੋਵੇਂ 'ਤਤ' ਲਫ਼ਜ਼ ਔਂਕੜ ਰਹਿਤ ਕਿਉਂ ? ਇਸ ਦਾ ਸ਼ੁਧ ਰੂਪ ਹੈ : ਨਾਨਕ ਤਤੁ ਤਤ ਸਿਉ ਮਿਲਿਆ…॥ ਗੁਰਬਾਣੀ ਕੋਸ਼ਾਂ ਮੁਤਾਬਿਕ 'ਸਰਬਧਾਰ' ਤੇ 'ਸਰਬਧਾਰਨ' ਦੋਵੇਂ ਪਦ ਸੰਬੋਧਨ-ਕਾਰਕ ਅਤੇ ਸਮਾਨਥਕ ਰੱਬੀ ਨਾਂਵ ਹਨ। ਅਰਥ ਹੈ : ਹੇ ਸਾਰਿਆਂ ਨੂੰ ਧਾਰਨ ਵਾਲੇ। ਸਾਰਿਆ ਦੇ ਆਸਰੇ। ਪਰ, ਛਾਪੇ ਦੀ ਪਾਵਨ ਬੀੜ ਵਿੱਚ ਹੇਠਲੇ ਸ਼ਬਦ

ਵਾਂਗ ਸਭ ਥਾਈਂ ਇਸ ਦਾ ਪਦ–ਛੇਦ ਰੂਪ 'ਸਰਬ ਧਾਰ' ਜਾਂ 'ਸਰਬ ਧਾਰਨ' ਹੀ ਮਿਲਦਾ ਹੈ। ਸੋਧਣ ਦੀ ਲੋੜ ਹੈ :

ਕਲਿਆਨ ਮਹਲਾ ੫ ॥ **ਜਾਚਿਕੁ** ਨਾਮੁ ਜਾਚੈ ਜਾਚੈ ॥ **ਸਰਬਧਾਰ** ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥ ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥ ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥ ਨਾਨਕ **ਤਤ** ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ ॥੨॥ {ਪੰਨਾ ੧੩੨੧}

(੭) ਛਾਪੇ ਦੀ ਪਾਵਨ ਬੀੜ ਦੇ ਪੰਨਾ ੧੩੨੨ ਉੱਤੇ ਹੇਠ ਲਿਖਿਆ ਦੁਪਦਾ ਸ਼ਬਦ ਹੈ, ਜੋ ਕੀਰਤਨੀਆਂ ਵੱਲੋਂ ਵੀ ਆਮ ਗਾਇਆ ਜਾਂਦਾ ਹੈ। ਜੇ ਪਾਠਕ ਸੱਜਣ ਧਿਆਨ ਪੂਰਵਕ ਦਰਸ਼ਨ ਕਰਨਗੇ ਤਾਂ ਉਹ ਸਹਿਜੇ ਹੀ ਪਛਾਣ ਲੈਣਗੇ ਕਿ ਇਸ ਸ਼ਬਦ ਦੇ ਪਹਿਲੇ ਪਦੇ ਦੀ ਵੀ ਇੱਕੋ ਤੁਕ ਹੈ, ਦੂਜੀ ਨਹੀਂ। ਜਿਵੇਂ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥... ...? ॥੧॥ਕਾਰਣ ਹੈ ਕਿ ਉਪਰੋਕਤ ਸ਼ਬਦ ਵਾਂਗ ਇਹ ਵੀ ਦੋ–ਤੁਕਾ ਦੁਪਦਾ ਹੈ, ਇਸ ਲਈ ਪਹਿਲੇ ਪਦੇ ਦੀ ਦੂਜੀ ਤੁਕ ਖੋਜਣ ਦੀ ਲੋੜ ਹੈ ?

ਦੂਜੇ ਪਦੇ ਦੀ ਪਹਿਲੀ ਤੁਕ "ਜੋਗ ਗਿਆਨ ਧਿਆਨ **ਸੇਖਨਾਗੈ** ਸਗਲ ਜਪਹਿ ਤਰੰਗੀ ॥" ਵਿੱਚ ਗੁਰਬਾਣੀ ਦੀ ਲਿਖਣ ਸ਼ੈਲੀ ਮੁਤਾਬਿਕ 'ਜੋਗ', 'ਗਿਆਨ' ਤੇ 'ਧਿਆਨ' ਬਹੁਵਚਨੀ ਨਾਂਵਾਂ ਵਾਂਗ ਹੀ 'ਸੇਖਨਾਗੈ' ਦਾ ਬਹੁਵਚਨੀ ਰੂਪ 'ਸੇਖਨਾਗੇ' ਲੋੜੀਂਦਾ ਹੈ :

ਕਲਿਆਨ ਮਹਲਾ ੫॥ ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥੧॥ ਰਹਾਉ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥੧॥ ਜੋਗ ਗਿਆਨ ਧਿਆਨ **ਸੇਖਨਾਗੈ** ਸਗਲ ਜਪਹਿ ਤਰੰਗੀ ॥ ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥੨॥੩॥ {ਪੰ. ੧੩੨੨}

(੮) ਛਾਪੇ ਦੀ ਪਾਵਨ ਬੀੜ ਦੇ ਪੰਨਾ ੧੩੨੨ ਉਪਰਲੇ ਦੂਜੇ ਘਰੁ ਦੇ ਹੇਠ ਲਿਖੇ ਸ਼ਬਦ ਦਾ ਸੂਚੀ ਮੁਤਾਬਿਕ ਸਿਰਲੇਖ ਹੈ : ਕਲਿਆਨ ਮਹਲਾ ੫ ਦੁਪਦੇ ਘਰੁ ੨ ॥ ਪਰ ਇਸ ਦੇ ਵੀ ਪਹਿਲੇ ਪਦੇ ਦੀ ਇੱਕੋ ਤੁਕ ਹੈ, ਦੂਜੀ ਨਹੀਂ। ਦੂਜੇ ਪਦੇ ਦੀਆਂ ਤੁਕਾਂ ਦੋ ਹਨ। ਇਸ ਲਈ ਪਹਿਲੇ ਪਦੇ 'ਇਤ ਉਤ ਦਹਦਿਸਿ ਰਵਿਓ **ਮੇਰ** ਤਿਨਹਿ ਸਮਾਨਿ॥... ...? ॥੧॥ ਦੀ ਦੂਜੀ ਤੁਕ ਭਾਲਣ ਦੀ ਲੋੜ ਹੈ। ਗੁਰਬਾਣੀ ਦੀ ਲਿਖਤ ਸ਼ੈਲੀ, ਪਾਠ–ਭੇਦ ਸੂਚੀ ਤੇ ਅਰਥਾਂ ਮੁਤਾਬਿਕ ਸ਼ਬਦ ਵਿਚਲੇ 'ਅੰਗ' 'ਮੇਰ', 'ਤਿਨਹਿ' ਤੇ 'ਪਰਧਾਨ' ਪਦ ਵੀ ਸੁਧਾਈ ਮੰਗਦੇ ਹਨ। ਕੋਸ਼ ਮੁਤਾਬਿਕ 'ਪੁਰਖਪਤਿ'

ਨਾਂਵ ਵੀ ਇਕੋ ਜੁੜਤ ਪਦ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਅਨੁਸਾਰ 'ਬ੍ਰਹਮ ਗਿਆਨ' ਨੂੰ ਪਦ-ਛੇਦ ਕਰਨ ਦੀ ਲੋੜ ਨਹੀਂ :

ਕਲਿਆਨ ਮਹਲਾ ੫ ਘਰੁ ੨ ॥ ਤੇਰੈ ਮਾਨਿ ਹਰਿ ਹਰਿ ਮਾਨਿ ॥ ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥੧॥ ਰਹਾਉ ॥ ਇਤ ਉਤ ਦਹਦਿਸਿ ਰਵਿਓ **ਮੇਰ ਤਿਨਹਿ** ਸਮਾਨਿ ॥੧॥ ਜਤ ਕਤਾ ਤਤ ਪੇਖੀਐ ਹਰਿ ਪੁਰਖਪਤਿ **ਪਰਧਾਨ** ॥ ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ**ਗਿਆਨ** ॥੨॥੧॥੪॥ {ਪੰ. ੧੩੨੨}

ਇਸੇ ਤਰ੍ਹਾਂ ਹੇਠ ਲਿਖੇ ਉਪਰੋਕਤ ਦੁਪਦੇ ਸੰਗ੍ਰਹਿ ਦੇ ੫ਵੇਂ ਤੇ ੬ਵੇਂ ਸ਼ਬਦਾਂ ਅੰਦਰਲੇ ਪਹਿਲੇ ਪਦੇ ਦੀ ਇੱਕ ਇੱਕ ਤੁਕ ਘਟ ਹੈ। ਜਿਵੇਂ "ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪਖੰਡਲੀ ॥... ...? ॥੧॥" ਅਤੇ "ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥... ...? ॥੧॥" ਖੋਜਣਾ ਲੋੜੀਂਦਾ ਹੈ। ੬ਵੇਂ ਸ਼ਬਦ ਦੇ ਰਹਾਉ ਵਾਲੇ ਪਦੇ ਦੀ ਪਹਿਲੀ ਤੁਕ ਦੇ ਪਹਿਲੇ ਤੁਕਾਂਸ਼ 'ਕਉਨੁ ਬਿਧਿ' ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੇ ਪਦ-ਅਰਥਾਂ ਵਿੱਚ 'ਕਉਨ ਬਿਧਿ' ਲਿਖਿਆ ਹੈ, ਜਿਸ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਨੇ ਵੀ ਬੀੜਾਂ ਦੀ ਲਿਖਤ ਤੇ ਵਿਆਕਰਣ ਦੇ ਚਾਨਣ ਵਿੱਚ ਸਹੀ ਮੰਨਿਆ ਹੈ। ਕਾਰਣ ਹੈ ਕਿ 'ਬਿਧਿ' ਇਸਤ੍ਰੀਲਿੰਗ ਨਾਂਵ ਹੈ। ਪਾਠ-ਭੇਦ ਸੂਚੀ ਨੇ ਪੁਰਾਤਨ ਹਥ-ਲਿਖਤਾਂ ਮੁਤਾਬਿਕ ਇਸ ਪਦੇ ਦੀ ਦੂਜੀ ਤੁਕ ਅੰਦਰਲੇ 'ਸਸਤ੍ਰਗਿਆ' ਪਾਠ ਦਾ ਸ਼ੁਧ ਰੂਪ 'ਸਾਸਤ੍ਰਗਿਆ' ਮੰਨਿਆ ਹੈ। 'ਦਰਪਣ' ਦੇ ਪਦ-ਅਰਥ ਵੀ 'ਸ਼ਾਸਤ੍ਰ+ਗਿਆ' = ਸ਼ਾਸਤ੍ਰਾਂ ਦਾ ਗਿਆਤਾ ਕੀਤੇ ਹਨ, ਜੋ ਬਿਲਕੁਲ ਸਹੀ ਹਨ। ਸੋ ਇਸ ਲਈ ਇਤਿਆਦਿਕ ਸ਼ਬਦਾਂ ਦੇ ਉਪਰੋਕਤ ਸਾਰੇ ਪੱਖ ਵਿਚਾਰਨੇ ਜ਼ਰੂਰੀ ਹਨ :

ਕਲਿਆਨ ਮਹਲਾ ੫ ॥ ਗੁਨ ਨਾਦ ਧੁਨਿ ਅਨੰਦ ਬੇਦ ॥ ਕਥਤ ਸੁਨਤ ਮੁਨਿਜਨਾ ਮਿਲਿ ਸੰਤਮੰਡਲੀ ॥੧॥ ਰਹਾਉ ॥ ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪਖੰਡਲੀ ॥੧॥ ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥ ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥੨॥੨॥੫॥ {ਪੰ. ੧੩੨੨}

ਕਲਿਆਨੁ ਮਹਲਾ ੫ ॥ **ਕਉਨ** ਬਿਧਿ ਤਾ ਕੀ ਕਹਾ ਕਰਉ ॥ ਧਰਤ ਧਿਆਨੁ ਗਿਆਨੁ ਸਾਸਤ੍ਰਗਿਆ ਅਜਰਪਦੁ ਕੈਸੇ ਜਰਉ ॥੧॥ ਰਹਾਉ ॥ ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥੧॥ ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥ ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ

॥੨॥੩॥੬॥ {ਪੰ. ੧੩੨੨}

**ਨਾਵਾਂ ਮਸਲਾ ਹੈ ਬੇਲੋੜੀਆਂ ਸਿਰਲੇਖਕ, ਸੰਪਾਦਕੀ ਤੇ ਅੰਤਕੀ ਸੇਧਾਂ ਦਾ :** ਛਾਪੇ ਦੀ ਪਾਵਨ ਬੀੜ ਵਿਖੇ 'ਆਸਾ ਕਬੀਰ ਕਬੀਰ ਜੀਉ ਕੇ ਪਦੇ ੯ ਦੁਤੁਕੇ' {ਪੰ. ੪੭੯}; ਵਾਰਾਂ ਦੀਆਂ ਸੰਪਾਦਕੀ ਸੂਚਨਾਵਾਂ 'ਸੁਧੁ' ਤੇ 'ਸੁਧੁ ਕੀਚੈ' {ਪੰ. ੯੧, ੩੧੭, ੩੨੩, ੪੭੫, ੫੫੬, ੮੫੫, ੯੫੬, ੯੬੬, ੧੦੯੪, ੧੨੫੧ ਤੇ ੧੩੧੮ } ਅਤੇ 'ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ' {ਪੰ. ੨੨੮} ਆਦਿ, ਐਸੀਆਂ ਸਿਰਲੇਖਕ, ਸੰਪਾਦਕੀ ਤੇ ਅੰਤਕੀ ਸੇਧਾਂ ਹਨ, ਜਿਨ੍ਹਾਂ ਨੂੰ ਪਾਠ-ਭੇਦ ਸੂਚੀ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਦੇ ਖੋਜੀ ਵਿਦਵਾਨ ਬੇਲੋੜੀਆਂ ਸਮਝਦੇ ਹਨ। 'ਸੁਧ' ਤੇ 'ਸੁਧੁ ਕੀਚੈ' ਸੂਚਨਾਵਾਂ ਬਾਰੇ 'ਪਾਠ-ਭੇਦ ਸੂਚੀ' ਦੇ ਵਿਸ਼ੇਸ਼ ਨੋਟ ਵੀਚਾਰਨਯੋਗ ਹਨ। ਜਿਵੇਂ :

'ਸੁਧੁ' ॥ ਇਹ ਪਾਠ ਕਿਸੇ ਲਿਖਤੀ ਗ੍ਰੰਥ ਸਾਹਿਬ ਵਿੱਚ, ਕਿਸੇ ਵੀ ਵਾਰ ਨਾਲ ਨਹੀਂ ਲੱਭਦਾ ॥ ਕਰਤਾਰਪੁਰੀ ਬੀੜ 'ਚ ਲਿਖਾਰੀ ਦੇ ਹੀ ਹੱਥ-ਕਲਮ ਨਾਲ ਲਿਖਿਆ ਵੇਖਦੇ ਹਾਂ। ਜਿਥੋਂ ਛਾਪੇਖਾਨੇ ਵਾਲਿਆਂ ਮੱਖੀ ਤੇ ਮੱਖੀ ਮਾਰਨੀ ਅਰੰਭੀ ਹੈ ॥ ਸੋ, ਇਹ ਗ਼ਲਤ ਤੇ ਗੈਰ ਜ਼ਰੂਰੀ ਰੀਸ ਛੱਡ ਦੇਣੀ ਚਾਹੀਦੀ ਹੈ। {ਸੂਚੀ ਪੰ. ੩੫}

'ਸੁਧੁ ਕੀਚੈ'॥ ਦੀ ਹਦਾਇਤ ਸਬੰਧੀ ਹੇਠ ਲਿਖਿਆ ਨੋਟ ਲਿਖਣ ਮੌਕੇ ਸੂਚੀ ਦੇ ਖੋਜੀ ਲੇਖਕਾਂ ਨੇ ੧੨ ਉਨ੍ਹਾਂ ਪੁਰਾਤਨ ਬੀੜਾਂ ਦਾ ਹਵਾਲਾ ਦਿੱਤਾ ਹੈ, ਜਿਨ੍ਹਾਂ ਵਿੱਚ ਅਜਿਹੀ ਕੋਈ ਹਦਾਇਤ ਨਹੀਂ ਮਿਲਦੀ। ਜਿਵੇਂ ਬੀੜ ਨੰ.੧, ੪/੩, ੫, ੮/੮, ੨੧/੩੪, ੨੯/੭੯, ੩੨/੬੨੮੧, ੩੫/੧੧੬, ੩੯/੧੮੨, ੪੪, ੪੭ ਤੇ ੫੪। ਵਿਸ਼ੇਸ਼ ਨੋਟ ਇਸ ਪ੍ਰਕਾਰ ਹੈ :

'ਸੁਧੁ ਕੀਚੈ' ਕੀ ਹਦਾਇਤ, ਪੰਚਮ ਪਾਤਸ਼ਾਹ ਨੇ ਆਪਣੇ ਲਿਖਾਰੀ ਨੂੰ ਅਸ਼ੁਧੀਆਂ ਦਰੁਸਤ ਕਰਨ ਵਾਸਤੇ, ਕਰ ਕਮਲਾਂ ਨਾਲ ਲਿਖੀ ਸੀ। ਹੁਕਮ 'ਤੇ ਅਮਲ ਕਰਕੇ, ਲਿਖਾਰੀ ਨੇ ਲਿਖ ਦਿੱਤਾ ਸੀ : "ਸੁਧੁ ਕੀਤਾ।" ਇਹ ਦੋਵੇਂ ਪਾਠ 'ਆਦਿ ਬੀੜ' ਦੀ ਪੱਕੀ ਇਤਿਹਾਸਕ ਪਛਾਣ ਹਨ। ਐਪਰ ਇਨ੍ਹਾਂ ਨੂੰ ਅਗਾਂਹ ਚਲਾਈ ਰੱਖਣਾ, ਦਾਨਾਈ ਨਹੀਂ। ਮੱਖੀ ਤੇ ਮੱਖੀ ਮਾਰਨ ਵਾਲੇ ਲਿਖਾਰੀਆਂ ਤੋਂ ਬਿਨ੍ਹਾਂ ਹੋਰ ਕਿਸੇ ਨੇ ਇਹ ਨਕਲ ਮਾਰੀ ਵੀ ਨਹੀਂ। ਗੁ. ਦੂਖ ਨਿਵਾਰਨ-ਪਟਿਆਲਾ ਦੇ ਤੋਸ਼ੇਖ਼ਾਨੇ ਵਿਰਾਜਮਾਨ ਇੱਕ ਲਿਖਤੀ ਗ੍ਰੰਥ ਸਾਹਿਬ ਵਿੱਚ 'ਸ਼ੁੱਧ ਕੀਤਾ' ਪਾਠ ਵੀ ਅਸਾਂ ਪੜ੍ਹਿਆ ਹੈ। ਪਰ ਇਹ ਵੀ ਗੈਰ ਜ਼ਰੂਰੀ ਨਕਲ ਹੀ ਹੈ। {ਸੂਚੀ ਪੰ. ੮੨, ੮੩} ਸਪੱਸ਼ਟ ਹੈ ਕਿ ਸੂਚੀ ਦੇ ਵਿਦਵਾਨਾਂ ਮੁਤਾਬਕ ਕਰਤਾਰਪੁਰੀ ਬੀੜ ਮੁੱਢਲੀ ਤੇ ਇਤਿਹਾਸਕ ਬੀੜ ਹੋਣ ਦੀ ਕਸਵੱਟੀ 'ਤੇ

ਪੂਰੀ ਨਹੀਂ ਉਤਰਦੀ।

**ਦਸਵਾਂ ਹੈ ਸਿਰਲੇਖਾਂ ਅੰਦਰਲੇ ਲਟਕਵੇਂ ਅੰਕਾਂ ਦਾ** : ਰਾਗੁ ਗਉੜੀ {ਪੰ. ੨੦੪ ਤੋਂ ੨੪੮ ਤੇ ਪੰ. ੩੨੬ ਤੋਂ ੩੩੮} ਅਤੇ ਰਾਗੁ ਆਸਾ {ਪੰ.੩੫੪ ਤੋਂ ੩੯੩} ਦੇ ਸਿਰਲੇਖਾਂ ਵਿਖੇ ਲਟਕਦੇ ਅੰਕਾਂ ਦੀ ਸਾਰਥਿਕਤਾ ਦਾ, ਜੋ ਰਾਗਾਂ ਦੇ ਘਰਾਂ; ਦੁਪਦੇ ਤਿਪਦੇ ਸ਼ਬਦਾਂ ਤੇ ਤੁਕਾਂ ਦੀ ਗਿਣਤੀ ਨੂੰ ਪ੍ਰਗਟਾਉਂਦੇ ਮੰਨੇ ਜਾਂਦੇ ਹਨ। ਇਨ੍ਹਾਂ ਦੀ ਗਿਣਤੀ ੩੭ ਦੇ ਲਗਪਗ ਹੈ। ਹੱਥ ਲਿਖਤੀ ਬੀੜਾਂ ਮੁਤਾਬਿਕ ਕੇਵਲ ਇੱਕ ੩੮ਵਾਂ ਪ੍ਰਭਾਤੀ੫ ਮਹਲਾ ੩ ॥ ਜੋ ਤੇਰੀ ਸਰਣਾਈ ਹਰਿ ਜੀਉ…॥ {ਪੰਨਾ ੧੩੩੩} ਸਿਰਲੇਖ ਹੇਠ ਹੈ, ਜਿਸ ਦਾ ਲਟਕਵਾਂ ਅੰਕ ੫. ਹੁਣ ਛਾਪੇ ਦੀ ਪ੍ਰਚਲਿਤ ਬੀੜ ਵਿੱਚ ਨਹੀਂ ਮਿਲਦਾ। ਐਸਾ ਵੀ ਮੰਨਿਆ ਜਾਂਦਾ ਹੈ ਕਿ ਜਿਥੇ ਲਿਖਾਰੀ ਸਿਰਲੇਖ ਵਿਖੇ ਰਾਗ ਦੇ ਘਰੁ ਜਾਂ ਦੁਪਦੇ, ਤਿਪਦੇ ਆਦਿਕ ਸ਼ਬਦਾਂ ਦੀ ਗਿਣਤੀ ਖੜਵੇਂ ਅਖਰਾਂ ਵਿੱਚ ਲਿਖਣੀ ਭੁੱਲ ਗਿਆ, ਉਥੇ ਫਿਰ ਬਰੀਕ ਕਲਮ ਨਾਲ ਉਪਰੋਕਤ ਕਿਸਮ ਦੇ ਲਟਕਵੇਂ ਅੰਕ ਪਾ ਕੇ ਸਾਰਿਆ ਹੈ। ਪਰ, ਇਨ੍ਹਾਂ ਚੋਂ ਵੀ ਕੁਝ ਅੰਕ ਐਸੇ ਵੀ ਹਨ, ਜਿਹੜੇ ਸਾਰਥਿਕ ਨਹੀਂ ਹੁੰਦੇ। ਰਾਗ ਗਉੜੀ ਵਿੱਚ ਘਰਾਂ ਦਾ ਵੇਰਵਾ ਨਹੀਂ ਮਿਲਦਾ। ਇਸ ਲਈ ਮੰਨਿਆ ਜਾ ਰਿਹਾ ਹੈ ਕਿ ਉਥੇ ਲਟਕਵੇਂ ਅੰਕ 'ਘਰੁ' ਦਾ ਪ੍ਰਤੀਕ ਹਨ। ਪਰ ਜੇ ਐਸਾ ਮੰਨ ਲਿਆ ਜਾਏ ਤਾਂ ਫਿਰ ਅਜਿਹੇ ਸੰਗ੍ਰਹਿ ਤੋਂ ਪਹਿਲਾਂ ਸੰਖੇਪ ਮੰਗਲਾਚਰਨ ਵੀ ਲੋੜੀਂਦਾ ਹੈ। ਇਸ ਲਈ ਵਿਚਾਰਨ ਦੀ ਲੋੜ ਹੈ ਕਿ ਐਸੇ ਅੰਕਾਂ ਦੀ ਲੋੜ ਵੀ ਹੈ ਜਾਂ ਨਹੀਂ ?

**ਗਿਆਰਵਾਂ ਹੈ ਦੋਮਾਤ੍ਰੇ ਲਫ਼ਜ਼ਾਂ ਨੂੰ ਪਿੰਗਲਕ ਦ੍ਰਿਸ਼ਟੀ ਤੋਂ ਲੋੜੀਂਦੀ ਵਰਤੋਂ ਪੱਖੋਂ ਵਿਚਾਚਨ ਦਾ।** ਗੁਰਬਾਣੀ ਵੀਚਾਰ ਲਈ 'ਗੁਰਪ੍ਰਸਾਦਿ.ਕਾਮ' ਵੈਬਸਾਈਟ ਦੇ ਸੰਚਾਲਕ ਗਿ. ਅਵਤਾਰ ਸਿੰਘ ਜਲੰਧਰ ਵਾਲਿਆਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅਜਿਹੇ ਲਫ਼ਜ਼ਾਂ ਦੀ ਗਿਣਤੀ ੧੪੭ ਦੇ ਲਗਭਗ ਹੈ। ਕੁਝ ਵਿਦਵਾਨ ੧੭੬ ਦੇ ਲਗਭਗ ਵੀ ਗਿਣਦੇ ਹਨ, ਕਿਉਂਕਿ ਕਈ ਦੋਮਾਤ੍ਰੇ ਇੱਕ ਤੋਂ ਵਧ ਵਾਰ ਵੀ ਵਰਤੇ ਮਿਲਦੇ ਹਨ। ਜਿਵੇਂ 'ਉਮਾਹਾ' ੧੩ ਵਾਰ ਲਿਖਿਆ ਮਿਲਦਾ ਹੈ। ਇਹ ਚਾਰ ਪ੍ਰਕਾਰ ਦੇ ਹਨ। ਇੱਕ ਉਹ ਹਨ, ਜਿਨ੍ਹਾਂ ਦੇ ਅਰੰਭਕ ਅੱਖਰ ਨੂੰ ਦੋ ਮਾਤ੍ਰਾ ਹਨ। ਜਿਵੇਂ 'ਗੁੋਪਾਲੁ'। ਦੂਜੇ ਉਹ ਹਨ, ਜਿਨ੍ਹਾਂ ਦਾ ਅਖੀਰਲਾ ਅੱਖਰ ਦੋਮਾਤ੍ਰਾ ਹੈ। ਜਿਵੇਂ 'ਅਨਦਿਨੁੋ'। ਤੀਜੇ ਹਨ ਇੱਕ ਅਖਰੀ ਦੋਮਾਤ੍ਰੇ, ਜਿਵੇਂ 'ਸੁੋ' ਅਤੇ ਚੌਥੇ ਹਨ, ਜਿਨ੍ਹਾਂ ਪਦਾਂ ਦਾ ਕੋਈ ਵਿਚਕਾਰਲਾ ਅੱਖਰ ਦੋਮਾਤ੍ਰਾ ਹੁੰਦਾ ਹੈ। ਜਿਵੇਂ 'ਜਗਦੀਸੁੋਰਾ' ਆਦਿ। ਪਰ ਜਥੇਦਾਰ ਵੇਦਾਂਤੀ ਜੀ ਮੁਤਾਬਿਕ ਇਨ੍ਹਾਂ ਵਿੱਚੋਂ ਕੁਝ ਅਜਿਹੇ ਵੀ ਹਨ ਜਿਹੜੇ ਆਪਣੀਆਂ ਮੂਲਿਕ ਲਗਾਂ ਸਦਕਾ ਹੀ ਛੰਦ ਦੇ ਕਾਵਿਕ-ਤੋਲ ਵਿੱਚ ਪੂਰੇ ਉਤਰਦੇ ਹਨ। ਭਾਵ, ਤੁਕ ਦੇ ਮਾਤ੍ਰਿਕ

ਤੋਲ ਦੀ ਪੂਰਤੀ ਲਈ ਉਨ੍ਹਾਂ ਵਿੱਚੋਂ ਕਿਸੇ ਅਖਰ ਦੇ 'ਔਂਕੜ' ਨੂੰ 'ਹੋੜੇ' ਵਿੱਚ ਬਦਲ ਕੇ ਮਾਤ੍ਰਾ ਵਧਾਉਣ ਅਤੇ 'ਹੋੜੇ' ਨੂੰ 'ਔਂਕੜ' ਵਿੱਚ ਬਦਲ ਕੇ ਮਾਤ੍ਰਾ ਘਟਾਉਣ ਦੀ ਲੋੜ ਨਹੀਂ ਜਾਪਦੀ। ਇਸ ਪੱਖੋਂ ਵੇਦਾਂਤੀ ਜੀ ਵਾਲੇ ਖਰੜੇ ਵਿੱਚ ਭਾਵੇਂ ਕੋਈ ਸੋਧ-ਸੁਧਾਈ ਨਹੀਂ ਦਿਸਦੀ, ਪਰ ਫਿਰ ਵੀ ਉਨ੍ਹਾਂ ਦੇ ਕਥਨ ਮੁਤਾਬਿਕ ਵਿਚਾਰਨਾ ਲਾਭਦਾਇਕ ਹੈ।

**੧੨ਵਾਂ ਹੈ ਗੁਰਬਾਣੀ ਦੀ ਛਪਾਈ ਲਈ ਗੁਰਮੁਖੀ ਦਾ ਕੋਈ ਅਜਿਹਾ ਵਿਸ਼ੇਸ਼ ਫੌਂਟ ਤਿਆਰ ਕਰਨ ਦਾ**, ਜਿਸ ਦੀਆਂ ਲਗਾਂ ਮਾਤ੍ਰਾਂ ਅੱਖਰਾਂ ਨਾਲ ਜੁੜਦੀਆਂ ਹੋਣ। ਕੰਪਿਊਟਰੀ ਯੁਗ ਦੀ ਛਪਾਈ ਵਿੱਚ ਸਿਹਾਰੀ ( ਿ), ਬਿਹਾਰੀ ( ੀ ), ਹੋੜਾ ( ੋ ) ਕਨੌੜਾ ( ੌ ) ਅਤੇ ਟਿੱਪੀ ( ੰ ) ਸਬੰਧਤ ਅਖਰਾਂ ਨਾਲੋਂ ਵੱਖਰੇ ਦਿਸਦੇ ਹਨ। ਅਧਕ ( ੱ ) ਵੀ ਥਾਂ ਸਿਰ ਨਹੀਂ ਟਿਕਦਾ। ਅਜਿਹਾ ਹੋਣਾ ਗੁਰਮੁਖੀ ਦੀ ਮੁੱਢਲੀ ਲਿਖਣ ਸ਼ੈਲੀ ਦੇ ਅਨੁਕੂਲ ਨਹੀਂ ਜਾਪਦਾ। ਲਿਖਾਰੀਆਂ ਅੰਦੂਲੇ ਭਾਸ਼ਾਈ ਪ੍ਰਭਾਵ ਤੇ ਪ੍ਰੈਸ ਦੀਆਂ ਮਜ਼ਬੂਰੀਆਂ ਕਾਰਨ ਖੜਵਾਂ ਅੱਧਾ 'ਜ' ਤੇ ਪੈਰਾਂ ਵਿੱਚਲਾ ਅੱਧਾ ( ੍ਯ ) ਉਲਟੇ ਜਿਹੇ ਪੈਰ ਵਾਲੇ ਅੱਧੇ 'ਹ' ਵਿੱਚ ਬਦਲ ਗਿਆ ਹੈ। ਇਸੇ ਤਰ੍ਹਾਂ ਅੱਧਾ 'ਹ' ( ੍ਹ) ਉਲਟੇ ਜਿਹੇ ਕੌਮੇ ਵਰਗੀ ਲਕੀਰ ਵਿੱਚ ਬਦਲ ਗਿਆ ਹੈ, ਜਿਸ ਨੂੰ ਗੁਰਬਾਣੀ ਦੇ ਪਾਠਕਾਂ ਵੱਲੋਂ ਹਲੰਤ ਆਖਿਆ ਜਾ ਰਿਹਾ ਹੈ। ਜਿਵੇਂ : **ਧ੍ਹਾਨੰ, ਗ੍ਹਾਨੰ ਅਤੇ ਤਿਨ੍ ਤੇ ਜਿਨ੍** ਆਦਿਕ। ਪ੍ਰਾਚੀਨ ਬੀੜਾਂ ਵਿੱਚ ਉਪਰੋਕਤ ਲਫ਼ਜ਼ ਇਉਂ ਮਿਲਦੇ ਹਨ। ਜਿਵੇਂ '**ਧ੍ਯਾਨ**' '**ਕਲ੍ਯਾਨ**' ਅਤੇ '**ਤਿਨ੍ਹ**' ਤੇ '**ਜਿਨ੍ਹ**' ਆਦਿ।

ਬ੍ਰਾਹਮੀ ਲਿਪੀ ਤੋਂ ਉਤਪਨ ਹੋਇਆ ਵਿਰਾਮ ਚਿੰਨ ( ੍) ਦੇਵਨਾਗਰੀ ਤੇ ਹਿੰਦੀ ਲਿਪੀ ਵਿੱਚ ਸੰਗਿਆ ਵਜੋਂ 'ਹਲ' ਚਿੰਨ, ਸੰਸਕ੍ਰਿਤ ਵਿੱਚ 'ਹਲੰਤ' (ਹਲ+ਅੰਤ) ਅਤੇ ਮਲਿਆਲਮ ਲਿਪੀ ਵਿੱਚ 'ਚੰਦ੍ਰਕਲਾ' ਅਖਵਾਉਂਦਾ ਹੈ। ਸੰਸਕ੍ਰਿਤ ਵਿੱਚ ਇਹ ਕਿਸੇ ਪਦ ਦੇ ਅੰਤਕ ਅੱਖਰ (ਵਰਣ) ਦੇ ਪੈਰ ਪੈਂਦਾ ਹੈ ਅਤੇ ਉਸ ਨੂੰ ਸ੍ਵਰ ਰਹਿਤ ਵਿਅੰਜਨ ਬਣਾ ਦਿੰਦਾ ਹੈ। ਜਿਵੇਂ 'ਕ' (ਕਾ = ਕ+ਅ) ਦੇ ਉਚਾਰਣ ਵਿੱਚ 'ਕ' ਵਿਅੰਜਨ ਹੈ ਅਤੇ 'ਅ' ਸ੍ਵਰ। ਪ੍ਰੰਤੂ, ਜਦੋਂ 'ਕ' ਦੇ ਹੇਠਾਂ ਹਾਲੰਤ ( ੍) ਲਗਾ ਕੇ ਇਉਂ 'ਕ੍' ਲਿਖਿਆ ਜਾਂਦਾ ਹੈ ਤਾਂ ਉਹਦੇ ਉਚਾਰਣ 'ਚੋਂ 'ਅ' ਸ੍ਵਰ ਉੱਡ ਜਾਂਦਾ ਹੈ ਅਤੇ ਉਹਦੀ ਧੁਨੀ ਦਾ ਸਮਾਂ ਅੱਧਾ ਰਹਿ ਜਾਂਦਾ ਹੈ। ਜਿਵੇਂ 'ਭਗਵਤ੍', 'ਰਾਜਨ੍', 'ਵਾਚ੍', 'ਦਿਸ਼੍', 'ਤਪਸ੍' ਅਤੇ 'ਉਪਾਨਹ੍' ਆਦਿਕ। ਇਹੀ ਕਾਰਣ ਹੈ ਕਿ ਸੰਸਕ੍ਰਿਤ ਵਿੱਚ ਇਸ ਨੂੰ ਹਲੰਤ (ਹਲ+ਅੰਤ) ਆਖਦਿਆਂ ਇਉਂ ਪ੍ਰੀਭਾਸ਼ਤ ਕੀਤਾ ਜਾਂਦਾ ਹੈ : ਸ਼ੁੱਧ ਵਿਅੰਜਨ, ਜਿਸ ਦੇ ਉਚਾਰਣ ਵਿੱਚ ਸ੍ਵਰ ਨਾ ਮਿਲਿਆ ਹੋਵੇ।

ਹਿੰਦੀ ਵਿੱਚ 'ਹਲ' ਚਿੰਨ ( ੍) ਕਿਸੇ ਅੱਖਰ ਦੇ ਅੱਧੇ ਹੋਣ ਦਾ ਸੂਚਕ ਹੈ। ਇਸ

ਲਈ ਇਹ ਕਿਸੇ ਵੀ ਵਿਅੰਜਨ ਅਖਰ ਦੇ ਹੇਠ ਲਗ ਕੇ ਉਹਨੂੰ 'ਦੁੱਤ' ਅਖਰ ਵਿੱਚ ਬਦਲ ਦਿੰਦਾ ਹੈ। ਪਰ, 'ਹਲ' ਚਿੰਨ ਆਮ ਕਰਕੇ ਹਿੰਦੀ ਦੇ ਉਨ੍ਹਾਂ ਅੱਖਰਾਂ ਹੇਠ ਲਾਇਆ ਜਾਂਦਾ ਹੈ, ਜਿਨ੍ਹਾਂ ਦੀਆਂ ਧੁਨੀਆਂ ਦੇ ਅੱਧੇ ਰੂਪ ਮਜੂਦ ਨਹੀਂ ਹਨ। ਜਿਵੇਂ 'ਦਾ' 'ਟਾ', 'ਠਾ', 'ਢਾ', 'ਹਾ' ਤੇ 'ਰਾ' ਆਦਿਕ ਧੁਨੀਆਂ ਦੇ ਅੱਧੇ ਰੂਪ ਬਣਨੇ ਔਖੇ ਹਨ ਜੇ ਬਣਾਏ ਜਾਣ ਤਾਂ ਦੁੱਤ ਬਣਨ 'ਤੇ ਉਨ੍ਹਾਂ ਦੀ ਲੰਬਾਈ ਵਧ ਜਾਂਦੀ ਹੈ। ਇਸ ਲਈ ਅਜਿਹੇ ਅੱਖਰਾਂ ਹੇਠ 'ਹਲ' ਚਿੰਨ ਲਗਾ ਕੇ ਹੀ ਸਾਰ ਲਿਆ ਜਾਂਦਾ ਹੈ। 'ਕਾ' ਤੇ 'ਖਾ' 'ਗਾ' 'ਚਾ' ਤੇ 'ਜਾ' ਅਜਿਹੀਆਂ ਧੁਨੀਆਂ ਹਨ, ਜਿਨ੍ਹਾਂ ਦੇ ਅੱਧੇ ਰੂਪ ਸੁਖਾਲੇ ਹੀ ਬਣ ਜਾਂਦੇ ਹਨ, ਜਿਨ੍ਹਾਂ ਨੂੰ ਸਯੁੰਕਤ ਰੂਪ ਵਰਤਿਆ ਜਾ ਸਕਦਾ ਹੈ। ਇਸ ਲਈ ਅਜਿਹੇ ਅੱਖਰਾਂ ਹੇਠ 'ਹਲ' ਲਗਾਉਣ ਦੀ ਲੋੜ ਨਹੀਂ ਪੈਂਦੀ।

ਗੁਰਬਾਣੀ ਵਿੱਚ ਇਹ ਚਿੰਨ ਲਫ਼ਜ਼ਾਂ ਦੇ ਦਰਮਿਆਨ ਵੀ ਮਿਲਦੇ ਹਨ ਅਤੇ ਅੰਤਕ ਵਿਅੰਜਨਾਂ ਨੂੰ ਵੀ ਅਤੇ ਲਾਂਵ ਤੇ ਕੰਨੇ ਦੀ ਧੁਨੀ ਵਾਲੇ ਸ੍ਵਰ ਅਖਰਾਂ ਨੂੰ ਵੀ। ਜਿਵੇਂ **ਸੰਮ੍ਹਾਰਾ, ਸੰਮ੍ਹਲਾ ਦੀਨ੍, ਚੀਨ੍, ਦੀਨ੍ੇ,** ਤੇ **ਤਿਨ੍ਾ** ਆਦਿ। ਪ੍ਰੰਤੂ ਵਧੇਰੇ ਕਰਕੇ ਹਲੰਤ ਚਿੰਨ ਅੱਧੇ ਹ (੍ਹ) ਵਜੋਂ ਭਾਰ ਚਿੰਨ ਲਈ ਵਰਤਿਆ ਜਾਪਦਾ ਹੈ, ਕਿਉਂਕਿ ਪ੍ਰਾਚੀਨ ਹੱਥ ਲਿਖਤੀ ਬੀੜਾਂ ਵਿੱਚ ਹਾਲੰਤ ਦੀ ਥਾਂ ਅੱਧਾ ਹ (੍ਹ) ਲਿਖਿਆ ਮਿਲਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਭਾਸ਼ਾ ਵਿਗਿਆਨੀ ਡਾ. ਹਰਕੀਰਤ ਸਿੰਘ ਤੇ ਡਾ. ਗੁਰਮੇਲ ਸਿੰਘ ਮੁਤਾਬਿਕ ਇਹ ਸੰਸਕ੍ਰਿਤ ਭਾਸ਼ਾ ਦਾ 'ਉਦਾਤ' ਚਿੰਨ ਹੈ, ਜਿਹੜਾ ਉੱਚੇ ਸ੍ਵਰ ਦਾ ਪ੍ਰਤੀਕ ਹੈ। ਰਿਸ਼ੀ ਪਾਨਿਨੀ ਦੇ ਅਸ਼ਟਾਧਿਆਇ ਅੰਦਰ ਪਹਿਲੇ ਅਧਿਆਇ ਦੇ ਸ੍ਵਰ ਸੰਗਿਆ ਵਾਲੇ ਦੂਜੇ ਪਾਦ ਦਾ ੨੯ਵਾਂ ਸੂਤਰ ਹੈ :- ਉੱਚੈਃ ਉਦਾਤਾਃ ॥(੧.੨.੨੯) ਭਾਵ, ਤਾਲੂ ਆਦਿਕ ਸਮਾਨ ਭਾਗ ਵਾਲੇ ਸਥਾਨਾਂ ਤੋਂ ਨਿਕਲਣ ਵਾਲੇ ਉੱਚੇ ਸ੍ਵਰਾਂ ਨੂੰ 'ਉਦਾਤ' ਸੰਗਿਆ ਦਾ ਨਾਂ ਦਿੱਤਾ ਜਾਂਦਾ ਹੈ। ਸਪਸ਼ਟ ਹੈ ਕਿ 'ਉਦਾਤ' ਸੰਗਿਆ 'ਹਲੰਤ' ਵਰਗਾ ਕੋਈ ਪ੍ਰਤੀਕਾਤਮਿਕ ਚਿੰਨ੍ਹ ਨਹੀਂ।

ਇਸ ਪ੍ਰਕਾਰ ਗੁਰਬਾਣੀ ਵਿੱਚਲੇ ਹਲੰਤ ਚਿੰਨ (੍) ਦੀ ਵਰਤੋਂ ਨਾ ਤਾਂ ਸੰਸਕ੍ਰਿਤ ਅਤੇ ਹਿੰਦੀ ਲਿਪੀ ਨਾਲ ਮਿਲਦੀ ਅਤੇ ਨਾ ਹੀ ਉਸ ਨੂੰ ਸੰਸਕ੍ਰਿਤ ਦੀ ਸ੍ਵਰ ਸੰਗਿਆ 'ਉਦਾਤ' ਨਾਲ ਜੋੜ ਕੇ ਵਿਚਾਰਿਆ ਜਾ ਸਕਦਾ। ਸ਼ਾਇਦ ਇਹੀ ਕਾਰਣ ਸੀ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਵਾਲੇ ਪੁਰਾਤਨ ਬੀੜਾਂ ਦੇ ਖੋਜੀ ਵਿਦਵਾਨ ਗੁਰਬਾਣੀ ਦੀ ਛਪਾਈ ਵਿੱਚ ਹਾਲੰਤ ਚਿੰਨ (੍) ਦੀ ਥਾਂ ਅੱਧੇ (੍ਹ) ਨੂੰ ਵਰਤਣਾ ਵਧੇਰੇ ਸਹੀ ਮੰਨਦੇ ਸਨ। ਇਸੇ ਲਈ ਉਸ ਟੀਮ ਦੇ ਚੇਅਰਮੈਨ ਜਥੇਦਾਰ ਵੇਦਾਂਤੀ ਜੀ ਨੇ ਪਾਵਨ ਬੀੜ ਦੇ ਸੋਧੇ ਹੋਏ ਖਰੜੇ ਵਿੱਚ ਇਹੀ ਚਿੰਨਾਤਮਿਕ ਨੀਤੀ ਅਪਨਾਈ ਹੈ। ਭਾਵ, ਗੁਰਮੁਖੀ ਦੇ

ਅੱਧੇ 'ਯ' ਲਈ ਪੈਰ ਚਿੰਨ (੍ਯ) ਅਤੇ ਹਾਲੰਤ ਦੀ ਲੋੜੀਂਦੀ ਥਾਂ ਭਾਰ ਚਿੰਨ (੍) ਦੀ ਵਰਤੋਂ ਕੀਤੀ ਗਈ ਹੈ।

ਪਰ ਅਜਿਹੀਆਂ ਪੰਥ ਹਿਤਕਾਰੀ ਬੇਨਤੀਆਂ ਦੇ ਨਾਲ ਅੰਤ ਵਿੱਚ ਪਾਠਕਾਂ ਨਾਲ ਐਸੀ ਜਾਣਕਾਰੀ ਸਾਂਝੀ ਕਰਨੀ ਵੀ ਕੁਥਾਇਂ ਨਹੀਂ ਹੋਵੇਗੀ ਕਿ 'ਟਕਸਾਲ ਭਿੰਡਰਾਂ' ਵੱਲੋਂ ਪ੍ਰਕਾਸ਼ਤ ਪਾਵਨ ਬੀੜਾਂ, ਗੁਰਬਾਣੀ ਦੇ ਟੀਕਿਆਂ, ਪੋਥੀਆਂ ਤੇ ਗੁਟਕਿਆਂ ਆਦਿਕ ਵਿੱਚ ਉਪਰੋਕਤ ਕਿਸਮ ਦੇ ਉਹ ਪਾਠ-ਭੇਦ ਮਿਟਾਉਣ ਦਾ ਚੁਪ-ਚਪੀਤਾ ਯਤਨ ਲਗਭਗ ੧੯੫੦ ਤੋਂ ਨਿਰੰਤਰ ਹੋ ਰਿਹਾ ਹੈ, ਜਿਹੜੇ 'ਗੁਰਬਾਣੀ ਪਾਠ-ਦਰਸ਼ਨ' ਪੁਸਤਕ ਅਤੇ ਉਨ੍ਹਾਂ ਦੀ ਸੰਪਰਦਾ ਦੇ ਮੁਖੀ ਵਿਦਵਾਨਾਂ ਨੇ ਸ਼ੁੱਧ ਮੰਨੇ ਹਨ। ਜਿਵੇਂ ਸ਼੍ਰੋਮਣੀ ਕਮੇਟੀ ਦੀਆਂ ਸੰਨ ੧੯੫੨ ਤੋਂ ਲੈ ਕੇ ਸਾਰੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਵਿਖੇ ਜਪੁ-ਜੀ ਸਾਹਿਬ ਦੇ '੧ਓ ਤੋਂ ਗੁਰਪ੍ਰਸਾਦਿ ॥' ਤਕ ਦੇ ਆਦਿ ਮੰਗਲਾਚਰਣ (ਮੂਲ-ਮੰਤ੍ਰ) ਅਤੇ ਬਾਣੀ ਦੇ ਨਾਮ ਰੂਪ ਸਿਰਲੇਖ 'ਜਪੁ' ਨੂੰ ਵੱਖਰਾ ਦਰਸਾਉਣ ਲਈ ਦੋ ਵਾਰ ਦੂਹਰੀਆਂ ਡੰਡੀਆਂ ਛਪ ਰਹੀਆਂ ਹਨ। ਕਾਰਣ ਹੈ ਕਿ ਸ੍ਰੀ ਕਰਤਾਰਪੁਰੀ ਬੀੜ ਵਿੱਚ ਵੀ ਇਸ ਵਖਰੇਵੇਂ ਲਈ ਦੂਹਰੀਆਂ ਡੰਡੀਆਂ (॥-ਫੁੱਲ-ਸਟਾਪ) ਵਿੱਥ ਸਹਿਤ ਦੋ ਵਾਰ ਹਨ। 'ਜਪੁ' ਸਿਰਲੇਖ ਤੋਂ ਪਿਛੋਂ ਦੂਹਰੀਆਂ ਡੰਡੀਆਂ ਵਿੱਥ ਸਹਿਤ ਤਿੰਨ ਵਾਰ ਹਨ, ਤਾਂ ਕਿ ਸਿਰਲੇਖ ਨੂੰ ਪਹਿਲੇ ਸਲੋਕ ਨਾਲੋਂ ਵੀ ਵੱਖਰਾ ਪ੍ਰਗਟਾਇਆ ਜਾ ਸਕੇ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪ੍ਰਬੰਧ ਹੇਠ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਵਾਲੀ ਸੁਨਿਹਰੀ ਬੀੜ, ਜਿਹੜੀ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀ ਜਾਂਦੀ ਹੈ, ਉਸ ਵਿੱਚ 'ਜਪੁ' ਸਿਰਲੇਖ ਤੋਂ ਪਹਿਲਾਂ ਦੂਹਰੀਆਂ ਡੰਡੀਆਂ ਦੇ ਤਿੰਨ ਜੋੜੇ ਅਤੇ ਪਿਛੋਂ ਵਿੱਥ ਸਹਿਤ ਦੋ ਜੋੜੇ ਅੰਕਿਤ ਹਨ। ਇਸ ਪਾਵਨ ਬੀੜ ਵਿੱਚ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੀਨਾ ਮੰਨੇ ਜਾਂਦੇ ਭਾਈ ਬਿਧੀ ਚੰਦ ਜੀ ਵਾਲੀ ਸੁਰਸਿੰਘੀ ਬੀੜ ਵਿੱਚ 'ਚੁਪੈ ਚੁਪ ਨ ਹੋਵਈ...' ਤੁਕ ਵਿਚਲਾ 'ਚੁਪ' ਲਫ਼ਜ਼ ਅੰਤਕ ਮੁਕਤਾ ਹੈ। ਸ਼ਹੀਦ ਭਾਈ ਮਨੀ ਸਿੰਘ ਜੀ ਦੀ ਦਿੱਲੀ ਵਾਲੀ ਸੰਨ ੧੭੧੩ ਦੀ ਬੀੜ (ਜੋ ਸ੍ਰ. ਗੁਲਾਬ ਸਿੰਘ ਸੇਠੀ ਦੀ ਕੋਠੀ ੨੫੧, ਨੇੜੇ ਗੁਰਦੁਆਰਾ ਬੰਗਲਾ ਸਾਹਿਬ ਤੇ ਹਨੂੰਮਾਨ ਮੰਦਰ) ਵਿੱਚ ਆਦਿ ਮੰਗਲਾਚਰਨ ਤੇ 'ਆਦਿ ਸਚੁ...॥' ਵਾਲੇ ਸਲੋਕ ਨੂੰ ਨਿਖੇੜਣ ਅਤੇ 'ਜਪੁ' ਸਿਰਲੇਖ ਨੂੰ ਉਭਾਰਨ ਲਈ ਉਸ ਦੇ ਅੱਗੇ ਪਿੱਛੇ ਨੀਲੇ ਰੰਗ ਦੀਆਂ ਵਿਸ਼ੇਸ਼ ਡੱਬੀਆਂ ਬਣਾ ਕੇ ਵਿੱਥ ਸਥਾਪਤ ਕੀਤੀ ਗਈ ਹੈ। ਇਹ ਡੱਬੀਆਂ ਉਸੇ ਰੰਗ ਦੀਆਂ ਹਨ, ਜਿਸ ਰੰਗ ਨਾਲ ਬੀੜ ਦੇ ਪਹਿਲੇ ਪੰਨੇ ਨੂੰ ਸਜਾਉਂਦਿਆਂ ਪੰਕਤੀਆਂ ਨੂੰ ਵੱਖ ਵੱਖ ਦਰਸਾਉਣ ਦਾ ਸਜਾਵਟੀ ਯਤਨ ਕੀਤਾ ਗਿਆ ਹੈ।

ਪ੍ਰੰਤੂ ਟਕਸਾਲ ਭਿੰਡਰਾਂ ਦੀਆਂ ਉਪਰੋਕਤ ਗੁਰਬਾਣੀ ਪ੍ਰਕਾਸ਼ਨਾਵਾਂ ਵਿੱਚ ਉਪਰੋਕਤ ਡੰਡੀਆਂ ਦੇ ਦੁਹਰਾਅ ਦਾ ਮੂਲੋਂ ਅਭਾਵ ਹੈ। ਭਾਵ, 'ਗੁਰਪ੍ਰਸਾਦਿ' ਪਦ ਉਪਰੰਤ ਡੰਡੀਆਂ ਦੇ ਦੋ ਜੋੜਿਆਂ ਦੀ ਥਾਂ ਡੰਡੀਆਂ ਦਾ ਕੇਵਲ ਇੱਕੋ ਜੋੜਾ ਹੈ; ਕਿਉਂਕਿ ਸਾਰੇ ਸੰਪਰਦਾਈ ਡੇਰੇਦਾਰ ਮੂਲ-ਮੰਤ੍ਰ ਦਾ ਸੰਪੂਰਨ ਰੂਪ 'ਨਾਨਕ ਹੋਸੀ ਭੀ ਸਚੁ ॥' ਤਕ ਮੰਨਦੇ ਹਨ ਤੇ ਸਾਰਿਆਂ ਨੂੰ ਮਨਵਾਉਣ ਲਈ ਯਤਨਸ਼ੀਲ ਹਨ। ਟਕਸਾਲ ਵੱਲੋਂ ਪਹਿਲੀ ਪਉੜੀ ਦੀ ਦੂਜੀ ਤੁਕ "ਚੁਪੈ ਚੁਪ ਨ ਹੋਵਈ...॥" ਵਿਚਲੇ 'ਚੁਪ' ਲਫ਼ਜ਼ ਨੂੰ ਅੰਤਕ ਸਿਹਾਰੀ ਸਹਿਤ 'ਚੁਪਿ' ਛਾਪਿਆ ਜਾ ਰਿਹਾ ਹੈ, ਕਿਉਂਕਿ ਡੇਰਾ ਭਿੰਡਰਾਂ ਦੀ ਪੁਸਤਕ 'ਗੁਰਬਾਣੀ ਪਾਠ ਦਰਸ਼ਨ' ਅਤੇ ਡੇਰਾ ਚੌਕ ਮਹਿਤਾ ਦੀ 'ਗੁਰਬਾਣੀ ਪਾਠ ਦਰਪਣ' ਮੁਤਾਬਿਕ ਸ੍ਰੀ ਦਮਦਮੀ ਬੀੜ ਵਿੱਚ ਪਾਠ 'ਚੁਪਿ' ਹੈ ਅਤੇ ਸ੍ਰੀ ਕਰਤਾਰਪੁਰੀ ਬੀੜ ਵਿੱਚ 'ਚੁਪ'। ਪਰ, ਸ਼ਹੀਦ ਭਾਈ ਮਨੀ ਸਿੰਘ ਜੀ ਦੇ ਨਾਮ ਨਾਲ ਜੋੜੀ ਜਾਂਦੀ ਦਿੱਲੀ ਵਾਲੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਹੀਦ ਬਾਬਾ ਦੀਪ ਸਿੰਘ ਵਾਲੀ ਸੁਨਹਿਰੀ ਬੀੜ ਮੁਤਾਬਿਕ ਟਕਸਾਲ ਦੇ ਉਪਰੋਕਤ ਦਾਵੇ ਮਨਘੜਤ ਸਾਬਿਤ ਹੁੰਦੇ ਹਨ। ਕਾਰਣ ਹੈ ਕਿ ਦਮਦਮੀ ਸ਼ਾਖ ਦੀ ਸੁਨਿਹਰੀ ਬੀੜ ਵਿੱਚ ਜਪੁ-ਜੀ ਦੀ ਪਹਿਲੀ ਪਉੜੀ ਦੀ ਪਹਿਲੀ ਤੁਕ ਅੰਦਰਲਾ 'ਚੁਪ' ਅੰਤਕ ਮੁਕਤਾ ਹੈ ਅਤੇ ਭਾਈ ਮਨੀ ਸਿੰਘ ਵਾਲੀ ਬੀੜ ਵਿੱਚ ਪਹਿਲੀ ਤੁਕ ਅੰਦਰਲਾ 'ਸੋਚ' ਤੇ ਦੂਜੀ ਤਕ ਵਿੱਚਲਾ 'ਚੁਪ' ਦੋਵੇਂ ਪਦ ਤੀਜੀ ਤੁਕ ਵਿਚਲੇ 'ਭੁਖ' ਪਦ ਵਾਂਗ ਅੰਤਕ ਮੁਕਤੇ ਹਨ।

ਸ਼੍ਰੋਮਣੀ ਕਮੇਟੀ ਵੱਲੋਂ ੧੯੯੬ ਵਿੱਚ ਸਥਾਪਤ ਜਥੇਦਾਰ ਵੇਦਾਂਤੀ ਜੀ ਵਾਲੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ' ਗੁਰਬਾਣੀ ਦੀ ਲਿਖਣ ਸ਼ੈਲੀ ਅਥਵਾ ਵਿਆਕਰਣਿਕ ਚਾਨਣ ਵਿੱਚ ਇਸ ਸਿੱਟੇ 'ਤੇ ਪਹੁੰਚੀ ਸੀ ਕਿ ਜਪੁ-ਜੀ ਦੀ ਪਹਿਲੀ ਪਉੜੀ ਅੰਦਰਲੇ 'ਸੋਚ', 'ਚੁਪ' ਤੇ 'ਭੁਖ' ਤਿੰਨੇ ਪਾਠ ਅੰਤਕ ਮੁਕਤੇ ਹੀ ਸ਼ੁੱਧ ਹਨ। ਇਸਤ੍ਰੀ ਲਿੰਗ ਸਧਾਰਨ ਨਾਂਵ ਹੋਣ ਕਰਕੇ ਅੰਤਕ ਸਿਹਾਰੀ ਲੋੜੀਂਦੀ ਨਹੀਂ। ਸਤਿਕਾਰਯੋਗ ਗਿ. ਭਰਪੂਰ ਸਿੰਘ ਜੀ ਵੀ ਇਸ ਤੱਥ ਦੀ ਜ਼ੋਰਦਾਰ ਪੁਸ਼ਟੀ ਕਰਦੇ ਹਨ। ਇਹੀ ਕਾਰਣ ਹੈ ਕਿ 'ਸਿੱਖ ਬੁੱਕ ਕਲੱਬ' ਵਾਲੀ ਬੀੜ ਦੇ ਖੋਜ ਖਰੜੇ ਮੁਤਾਬਿਕ ਜਥੇਦਾਰ ਵੇਦਾਂਤੀ ਜੀ ਨੇ ਵੀ ਜਪੁ-ਜੀ ਦੀ ਪਹਿਲੀ ਪਉੜੀ ਵਿਚਲੇ ਇਹ ਤਿੰਨੇ ਪਾਠ ਅੰਤਕ ਮੁਕਤੇ ਹੀ ਸ਼ੁਧ ਮੰਨੇ ਹਨ।

ਸ਼ੋਸਲ ਮੀਡੀਏ ਦੀ ਬਦੌਲਤ ਟਕਸਾਲ ਭਿੰਡਰਾਂ ਦਾ ਪੰਥ ਦੀ ਪਾਰਦਰਸ਼ਕ ਜੁਗਤਿ ਤੋਂ ਹੀਣਾ ਉਪਰੋਕਤ ਉਪਰਾਲਾ ਹੁਣ ਇੱਕ ਵਾਇਰਲ ਵੀਡੀਓ ਰਾਹੀਂ ਸਭ ਦੇ ਸਾਹਮਣੇ ਆ ਚੁੱਕਾ ਹੈ। ਹੈਰਾਨੀ ਹੁੰਦੀ ਹੈ ਕਿ ਡੇਰਾ ਭਿੰਡਰ ਕਲਾਂ ਅਤੇ ਚੌਕ ਮਹਿਤਾ ਵਾਲੇ

ਸ਼ਹੀਦ ਭਾਈ ਮਨੀ ਸਿੰਘ ਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਦਮਦਮੀ ਟਕਸਾਲ ਦੇ ਮੋਢੀ ਬਾਬੇ ਮੰਨਦੇ ਹਨ। ਪਰ, ਉਨ੍ਹਾਂ ਦੀਆਂ ਗੁਰਬਾਣੀ ਪ੍ਰਕਾਸ਼ਨਾਵਾਂ ਆਪਣੇ ਮੋਢੀਆਂ ਦੀਆਂ ਲਿਖਤਾਂ ਨਾਲ ਮੁੱਢੋਂ ਹੀ ਮੇਲ ਨਹੀਂ ਖਾਂਦੀਆਂ। ਇਥੇ ਪਹੁੰਚ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਅਮਰੀਕਾ ਨਿਵਾਸੀ ਸ੍ਰ. ਥਮਿੰਦਰ ਸਿੰਘ 'ਅਨੰਦ' ਬਾਰੇ ਲਿਆ ਫੈਸਲਾ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੱਚ-ਨਿਆ ਪ੍ਰਣਾਲੀ ਦੀ ਖਿਲਾਫ਼ਤ ਜਾਪਣ ਲਗਦਾ ਹੈ। ਕਾਰਣ ਹੈ ਕਿ ਸ੍ਰ. 'ਅਨੰਦ' ਨੇ ਤਾਂ ਜਥੇਦਾਰ ਵੇਦਾਂਤੀ ਜੀ ਦੁਆਰਾ ਸੋਧੀ ਹੋਈ ਪਾਵਨ ਬੀੜ ਦਾ ਖਰੜਾ ਅਪ੍ਰੈਲ ੨੦੨੨ ਨੂੰ 'ਸਿੱਖ ਬੁੱਕ ਕਲੱਬ' ਦੀ ਐਪ ਦੁਆਰਾ ਕੇਵਲ ਪੰਥਕ ਵਿਚਾਰ ਹਿਤ ਔਨਲਾਈਨ ਹੀ ਸਾਂਝਾ ਕੀਤਾ ਸੀ। ਕੋਈ ਪੋਥੀ ਜਾਂ ਬੀੜ ਛਾਪ ਕੇ ਨਹੀਂ ਵੰਡੀ। ਪ੍ਰੰਤੂ, ਪੰਥ ਦੀ ਸਾਂਝੀ ਪੰਥਕ ਮਰਯਾਦਾ ਤੋਂ ਬਾਗੀ ਟਕਸਾਲ ਭਿੰਡਰਾਂ (ਦਮਦਮੀ ਟਕਸਾਲ) ਵਾਲੇ ਤਾਂ ਮਨਮਰਜ਼ੀ ਦੀਆਂ ਸੋਧਾਂ ਕਰਕੇ ਸਿੱਖ ਜਗਤ ਦੇ ਸਮੂਹ ਸ਼ਰਧਾਲੂਆਂ ਅਤੇ ਖ਼ਾਲਸਾ ਪੰਥ ਨੂੰ ਦੱਸੇ ਬਗੈਰ ਚੁੱਪ-ਚਪੀਤੇ ਹੀ ਲਗਭਗ ਪਿਛਲੇ ੭੦ ਸਾਲਾਂ ਤੋਂ ਨਿਰੰਤਰ ਪਾਵਨ ਬੀੜਾਂ, ਪੋਥੀਆਂ ਤੇ ਗੁਟਕੇ ਆਦਿਕ ਛਾਪ ਕੇ ਦੇਸ਼ ਵਿਦੇਸ਼ ਵਿੱਚ ਵੇਚੀ ਜਾ ਰਹੇ ਹਨ।

ਦਾਸ ਜਾਚਕ ਦੀ ਲਾਇਬ੍ਰੇਰੀ ਵਿਖੇ ਜਥੇਦਾਰ ਵੇਦਾਂਤੀ ਜੀ ਪਾਸੋਂ ਪ੍ਰਾਪਤ ਹੋਈਆਂ ਉਨ੍ਹਾਂ ਦੋ ਪੋਥੀਆਂ ਦੀ ਫੋਟੋ ਕਾਪੀ ਵੀ ਮੌਜੂਦ ਹੈ, ਜਿਨ੍ਹਾਂ ਤੋਂ ਸਤਿਕਾਰਯੋਗ ਗਿ. ਗੁਰਬਚਨ ਸਿੰਘ ਖ਼ਾਲਸਾ ਜੀ ਆਪਣੇ ਵਿਦਿਆਰਥੀਆਂ ਨੂੰ ਸੰਥਾ ਦਿੰਦੇ ਰਹੇ। ਪਰ ਹੈਰਾਨੀ ਹੁੰਦੀ ਹੈ ਕਿ ਉਸ ਪੋਥੀ ਵਿੱਚ ਵੀ 'ਜਪੁ' ਸਿਰਲੇਖ ਤੋਂ ਪਹਿਲਾਂ ਦੀਆਂ ਦੂਹਰੀਆਂ ਡੰਡੀਆਂ ਦਾ ਜੋੜਾ ਗਾਇਬ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸ੍ਰੀ ਅੰਮ੍ਰਿਤਸਰ ਵਾਲੇ ਪਾਵਨ ਬੀੜਾਂ ਦੇ ਪ੍ਰਕਾਸ਼ਕ ਦੁਕਾਨਦਾਰ ਵੀ ਗੁਰਬਾਣੀ ਦੀ ਸ਼ੁੱਧ ਛਪਾਈ ਪੱਖੋਂ ਉਪਰੋਕਤ ਸੰਪਰਦਾ ਵੱਲੋਂ ਮਿਲੀਆਂ ਸੇਧਾਂ ਨੂੰ ਹੀ ਵਿਸ਼ੇਸ਼ ਮਹਤਵ ਦਿੰਦੇ ਰਹੇ ਹਨ। ਉਨ੍ਹਾਂ ਨੇ ਵੀ ਨਹੀਂ ਸੋਚਿਆ ਕਿ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ-ਬਾਣੀ ਦੇ ਸਿਰਲੇਖਕ ਨਾਂਵ 'ਜਪੁ' ਨੂੰ ਮੂਲ-ਮੰਤ੍ਰ ਦਾ ਭਾਗ ਬਣਾ ਦਿੱਤਾ ਗਿਆ ਤਾਂ ਫਿਰ ਵਿਸ਼ੇਸ਼ ਬਾਣੀਆਂ 'ਸੋ ਦਰੁ', 'ਸੋ ਪੁਰਖੁ' ਤੇ 'ਸੋਹਿਲਾ' ਨਾਵਾਂ ਵਾਂਗ ਤਤਕਰੇ ਵਿਚ ਬਾਣੀ ਦਾ ਸਿਰਲੇਖਕ ਪ੍ਰਤੀਕ ਕਿਹੜਾ ਹੋਵੇਗਾ? ਫਿਰ ਇਸ ਬਾਣੀ ਨੂੰ ਸਤਿਕਾਰ ਸਹਿਤ 'ਜਪੁ-ਜੀ' ਕਿਵੇਂ ਆਖ ਸਕਾਂਗੇ?

ਜਥੇਦਾਰ ਵੇਦਾਂਤੀ ਜੀ ਨੇ ਜਿਸ ਖੋਜ ਖਰੜੇ ਪ੍ਰਤੀ ਦਾਸ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਆਪਣੇ ਘਰ ੬ ਮਹੀਨੇ ਦੇ ਲਗਭਗ ਵਿਚਾਰ-ਵਿਟਾਂਦਰਾ ਕੀਤਾ, ਉਹ ਉਪਰੋਕਤ ਕਿਸਮ ਦੀਆਂ ਸਾਰੀਆਂ ਸੰਦਿਗਧ ਰਚਨਾਵਾਂ ਤੋਂ ਰਹਿਤ ਸੀ। ਹਾਂ, ਇਸ ਸਮੇਂ

ਦਰਮਿਆਨ ਕਦੇ ਕਦਾਈਂ ਇਤਨਾ ਬਚਨ ਜ਼ਰੂਰ ਕਰਦੇ ਸਨ ਕਿ "ਮੇਰੇ ਕੁਝ ਸੁਹਿਰਦ ਸੱਜਣ ਚਹੁੰਦੇ ਹਨ ਕਿ ਪਾਵਨ ਬੀੜ ਵਿੱਚ ਅਜਿਹੇ ਵਾਧੇ ਘਾਟੇ ਲਈ ਪੰਥਕ ਪੱਧਰ ਦੀ ਰਾਇ ਲੈਣੀ ਲਾਜ਼ਮੀ ਹੈ। ਇਸ ਲਈ ਯਤਨਸ਼ੀਲ ਹਾਂ ਕਿ ਇਸ ਖਰੜੇ ਦੀ ਇੱਕ ਕਾਪੀ ਉਪਰੋਕਤ ਤਰ੍ਹਾਂ ਦੀਆਂ ਸੰਦਿਗਧ ਰਚਨਾਵਾਂ ਦੇ ਸਹਿਤ ਵੀ ਤਿਆਰ ਹੋ ਜਾਵੇ। ਭਾਵੇਂ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਦਰਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ' ਸਥਿਤ ਪਾਵਨ ਬੀੜਾਂ ਵਾਚ ਕੇ ਮੈਨੂੰ ਪੂਰਨ ਨਿਸ਼ਚਾ ਹੋ ਗਿਆ ਹੈ ਕਿ ਪਹਿਲਾਂ ਵਰਨਣ ਕੀਤੀਆਂ ਸੰਦਿਗਧ ਰਚਨਾਵਾਂ ਪੰਜਵੇਂ ਗੁਰੂ ਪਾਤਸ਼ਾਹ ਦੀ ਸੰਪਾਦਤ 'ਪੋਥੀ ਸਾਹਿਬ' ਦਾ ਭਾਗ ਨਹੀਂ ਹੋਣਗੀਆਂ।

ਛਾਪੇ ਦੀ ਬੀੜ ਅੰਦਰਲਾ 'ਕਹੁ ਕਬੀਰ ਜਨ ਭਏ ਖਾਲਸੇ...॥ {ਪੰ. ੬੫੫} ਤੁਕ ਵਾਲਾ 'ਖਾਲਸੇ' ਪਦ ਵੀ ਸ੍ਰੀ ਕਰਤਾਰਪੁਰੀ ਮੌਜੂਦਾ ਬੀੜ ਨੂੰ ਛੱਡ ਕੇ ਬਾਕੀ ਹੋਰ ਕਿਸੇ ਬੀੜ ਵਿੱਚ ਨਹੀਂ। ਸਭ ਬੀੜਾਂ ਵਿੱਚ ਸ਼ੁਧ ਪਾਠ 'ਖਲਾਸੇ' ਹੈ। ਜੇ ਕਿਸੇ ਦਮਦਮੀ ਸ਼ਾਖ ਦੀ ਬੀੜ ਵਿੱਚ 'ਖਾਲਸੇ' ਪਾਠ ਹੈ ਤਾਂ ਉਹ ਸ੍ਰੀ ਕਰਤਾਰਪੁਰੀ ਬੀੜ ਦੀ ਹੀ ਨਕਲ ਹੈ। 'ਸੁਰਸਿੰਘੀ' ਬੀੜ ਦੀ ਮੁੱਢਲੀ ਲਿਖਤ ਅਨੁਸਾਰ ਸ਼ੁੱਧ ਲਫ਼ਜ਼ 'ਖਲਾਸੇ' ਹੈ। ਇਸ ਬੀੜ ਦੀ ਡਿਜ਼ੀਟਲ ਕਾਪੀ ਕਰਨ ਮੌਕੇ ਅਸਾਂ ਦਰਸ਼ਨ ਕੀਤੇ ਸਨ ਕਿ ਕਿਸੇ ਸੱਜਣ ਨੇ ਛਾਪੇ ਦੀ ਬੀੜ ਨੂੰ ਵੇਖ ਕੇ ਸੁਰਸਿੰਘੀ ਬੀੜ ਦੇ ਮੂਲ-ਪਾਠ ਵਿੱਚ 'ਖ' ਨੂੰ ਫ਼ਿਕਾ ਜਿਹਾ ਕੰਨਾ ਲਗਾਉਣ ਦਾ ਅਸਫਲ ਯਤਨ ਕੀਤਾ ਹੈ; ਕਿਉਂਕਿ ਇਸ ਪ੍ਰਕਾਰ ਪਾਠ 'ਖਾਲਸੇ' ਦੀ ਥਾਂ 'ਖਾਲਾਸੇ' ਬਣ ਗਿਆ ਹੈ, ਜੋ ਕਿਸੇ ਪੱਖੋਂ ਵੀ ਸਹੀ ਨਹੀਂ ਮੰਨਿਆ ਜਾ ਸਕਦਾ।"

ਜਥੇਦਾਰ ਵੇਦਾਂਤੀ ਜੀ ਬੜੇ ਜ਼ੋਰਦਾਰ ਲਫ਼ਜ਼ਾਂ ਵਿੱਚ ਆਖਦੇ ਸਨ ਕਿ "ਜੇ ਸ਼੍ਰੋਮਣੀ ਕਮੇਟੀ ਨੇ ਸਾਡੇ ਇਸ ਖੋਜ ਖਰੜੇ ਬਾਰੇ ਪੰਥਕ ਰਾਇ ਲੈਣ ਦਾ ਯਤਨ ਨਾ ਕੀਤਾ ਤਾਂ ਗੁਰੂ ਆਸਰੇ ਮੇਰੀ ਕੋਈ ਅੰਤਮ ਕੋਸ਼ਿਸ਼ ਅਵੱਸ਼ ਹੋਵੇਗੀ ਕਿ ਭਵਿੱਖ ਵਿੱਚ ਪਾਵਨ ਬੀੜ ਦਾ ਸੱਚ ਪੰਥਕ ਵਿਚਾਰ ਦਾ ਭਾਗ ਬਣਿਆ ਰਹੇ। ਐਸਾ ਨਾ ਹੋਵੇ ਕਿ ਸਾਡੇ ਬਜ਼ੁਰਗ ਵਿਦਵਾਨਾਂ ਤੇ ਅਣਥੱਕ ਖੋਜੀਆਂ ਦੀ ਘਾਲਣਾ, ਰਾਜਨੀਤਕਾਂ ਦੇ ਕਲੁਖਤ ਪਰਛਾਵੇਂ ਹੇਠ ਦੱਬੀ ਹੀ ਰਹਿ ਜਾਵੇ। (ਗਲ਼ਾ ਭਰ ਕੇ ਆਖਦੇ) ਮੈਂ ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਵਿਖੇ ਪਹੁੰਚ ਕੇ ਅਰਦਾਸ ਕਰਦਾ ਹਾਂ ਕਿ ਹੇ ਸਤਿਗੁਰੂ ਜੀ ! ਆਪਣੇ ਸਾਜੇ ਨਿਵਾਜੇ ਖ਼ਾਲਸਾ ਪੰਥ ਨੂੰ ਬਿਬੇਕ-ਬੁਧੀ ਤੇ ਗੁਰਬਾਣੀ ਵਿਚਾਰਨ ਦਾ ਬਲ ਬਖ਼ਸ਼ੋ। ਗੁਰਬਾਣੀ ਦੀ ਲਿਖਤੀ ਸ਼ੁੱਧਤਾ ਪੱਖੋਂ ਉਨ੍ਹਾਂ ਤੋਂ ਆਪਣਾ ਇਹ ਕਾਰਜ ਆਪ ਹੀ ਸੰਪੂਰਨ ਕਰਵਾਓ। ਮੈਨੂੰ ਪੂਰਾ ਭਰੋਸਾ ਹੈ, ਗੁਰੂ ਕੋਈ ਗ਼ੈਬੀ ਕਲਾ ਅਵੱਸ਼ ਵਰਤਾਏਗਾ। ਹਰੇਕ ਬਿਬੇਕੀ ਸਿੱਖ ਦੇ ਮੂੰਹੋਂ ਸੁਣਿਆ ਜਾਏਗਾ 'ਜਿਸ ਕਾ ਕਾਰਜੁ, ਤਿਨ ਹੀ ਕੀਆ; ਮਾਣਸੁ ਕਿਆ

ਵੇਚਾਰਾ, ਰਾਮ ॥ {ਪੰ.੭੮੪} ”

ਜਥੇਦਾਰ ਜੀ ਦੇ ਇਨ੍ਹਾਂ ਕਥਨਾਂ ਦਾ ਪਹਿਲਾ ਸੱਚ ਉਦੋਂ ਪ੍ਰਗਟ ਹੋਇਆ, ਜਦੋਂ ਉਨ੍ਹਾਂ ਦੀ ਮੌਜੂਦਗੀ ਵਿੱਚ ਹੀ ਡਾ. ਅਮਰ ਸਿੰਘ ਹੁਰਾਂ ਨੇ '**ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ ਲਿਖਤ ਬੀੜਾਂ ਦੇ ਦਰਸ਼ਨ**' ਨਾਂ ਦੀ ਪੁਸਤਕ ਦਾ ਪਹਿਲਾ ਭਾਗ ਪ੍ਰਕਾਸ਼ਤ ਕਰ ਦਿੱਤਾ। ਕਾਰਣ ਹੈ ਕਿ ਇਸ ਪੁਸਤਕ ਦੀ ਅੰਤਿਕਾ ਨੰ. ੨੭ (ਪੰ. ੨੭੬) ਵਿਖੇ ੫ ਬੀੜਾਂ ਦੀ ਸੂਚੀ ਦਿੱਤੀ ਹੈ, ਜਿਨ੍ਹਾਂ ਵਿੱਚ 'ਰਾਮਕਲੀ ਛੰਤ ਮਹਲਾ ੫' ਦੇ ਪੰਜਵੇਂ ਛੰਤ ਦੀਆਂ ਦੋ ਤੁਕਾਂ "ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥ ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥" ਸ਼ਾਮਿਲ ਨਹੀਂ ਹਨ। ਜਿਵੇਂ ਬੀੜ ਨੰ. ੮, ੧੮, ੫੭, ੭੩, ੧੧੫ ॥ ਇਸੇ ਤਰ੍ਹਾਂ ਅੰਤਿਕਾ ਨੰ. ੩੬ (ਪੰਨਾ ੨੭੮) ਵਿੱਚ ੧੪ ਬੀੜਾਂ ਦੀ ਸੂਚੀ ਦਾ ਵਰਨਣ ਹੈ, ਜਿਨ੍ਹਾਂ ਵਿੱਚ ਭਗਤ ਸੂਰਦਾਸ ਵਾਲੀ ਇੱਕ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" ਅੰਕਿਤ ਨਹੀਂ। ਜਿਵੇਂ ਬੀੜ ਨੰ. ੭, ੮, ੯, ੨੬, ੨੭, ੩੪, ੫੭, ੫੯, ੬੮, ੭੩, ੧੦੬, ੧੧੫, ੧੩੫ ਤੇ ੧੪੮। ਇਸ ਪੁਸਤਕ ਵਿੱਚ 'ਸਲੋਕ ਵਾਰਾਂ ਤੇ ਵਧੀਕ' ਸੰਗ੍ਰਹਿ ਵਿਚਲੇ ਮਹਲੇ ੪ ਦੇ ੩੦ ਸਲੋਕਾਂ ਦੀ ਥਾਂ ੨੭ ਸਲੋਕਾਂ ਵਾਲੀਆਂ ਬੀੜਾਂ ਦੇ ਦਰਸ਼ਨ ਵੀ ਹੁੰਦੇ ਹਨ, ਕਿਉਂਕਿ ਇਸ ਸੰਗ੍ਰਹਿ ਦੇ ਪਿਛਲੇ ਤਿੰਨ ਸਲੋਕ ਰਾਗਾਂ ਦੀਆਂ ਵਾਰਾਂ ਵਿੱਚ ਪਹਿਲਾਂ ਹੀ ਅੰਕਿਤ ਹੋ ਚੁੱਕੇ ਹਨ।

ਦੂਜਾ ਪੱਖ ਉਦੋਂ ਉਦੈ ਹੋਇਆ, ਜਦੋਂ ਉਨ੍ਹਾਂ ਦੇ ਅਕਾਲ ਚਲਾਣੇ ਉਪਰੰਤ 'ਸਿੱਖ ਬੁੱਕ ਕਲੱਬ ਅਮਰੀਕਾ' ਨੇ ਜਥੇਦਾਰ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਗੁਰੂ ਸੇਵਾ ਜਾਣਕੇ ਪਾਵਨ ਬੀੜ ਦਾ ਉਹ ਖੋਜ-ਖਰੜਾ ਔਨਲਾਈਨ ਪ੍ਰਕਾਸ਼ਤ ਕਰ ਦਿੱਤਾ, ਜਿਹੜਾ ਪੰਥਕ ਪਧਰ ਦੇ ਕਿਸੇ ਖੋਜੀ ਅਤੇ ਨਿਰਣਾਇਕ ਫੈਸਲੇ ਨਿਰਣੈ ਦੀ ਉਡੀਕ ਵਿੱਚ ਉਪਰੋਕਤ ਕਿਸਮ ਦੇ ਲੋੜੀਂਦੇ ਵਾਧੇ-ਘਾਟੇ ਤੋਂ ਰਹਿਤ ਹੈ। 'ਅਮਰੀਕਨ ਸਿੱਖ ਕੌਂਸਲ' ਦੇ ਪ੍ਰਧਾਨ ਨੇ ਐਲਾਨੀਆ ਆਖਿਆ ਕਿ ਉਹ ਧੰਨਵਾਦੀ ਹੈ 'ਸਿੱਖ ਬੁੱਕ ਕਲੱਬ' ਦੇ ਮੁਖੀ ਸ੍ਰ. ਥਮਿੰਦਰ ਸਿੰਘ ਅਨੰਦ ਦਾ, ਜਿਸ ਨੇ ਬਿਪਰੀ ਪੁਜਾਰੀਵਾਦ ਦੇ ਸਮਾਜਕ ਬਾਈਕਾਟ ਅਤੇ ਜਾਨ-ਮਾਲ ਦਾ ਖ਼ਤਰਾ ਸਹੇੜ ਕੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਧ ਛਪਾਈ ਦੇ ਮਸਲੇ ਨੂੰ ਪੰਥਕ ਪਧਰ 'ਤੇ ਉਭਾਰਿਆ ਹੈ। ਜੇ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਗੁਰਬਾਣੀ ਦੇ ਇਸ ਗਹਿਰ-ਗੰਭੀਰ ਤੇ ਅਤਿਅੰਤ ਸੰਵੇਦਨਸ਼ੀਲ ਮਸਲੇ ਨੂੰ ਦਬਾਉਣ ਜਾਂ ਇਸ ਪੱਖੋਂ ਪਾਸਾ ਵੱਟਣ ਦਾ ਯਤਨ ਕੀਤਾ ਤਾਂ ਉਹ ਕੌਂਸਲ ਵੱਲੋਂ ਗੁਰਬਾਣੀ ਦੀ ਸ਼ੁੱਧ ਛਪਾਈ ਸਬੰਧੀ ਅੱਗੇ ਵਧਣ ਤੋਂ ਗੁਰੇਜ਼ ਨਹੀਂ ਕਰਨਗੇ।

ਤੀਜਾ ਪੱਖ ਉਦੋਂ ਪ੍ਰਤੱਖ ਹੋਇਆ, ਜਦੋਂ ਉਨ੍ਹਾਂ ਦੇ ਪ੍ਰਵਾਰ ਦੁਆਰਾ ਅਕਾਲ ਚਲਾਣੇ ਦੇ ਇੱਕ ਸਾਲ ਪਿੱਛੋਂ '**ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ ਖੋਜ ਤੇ ਸੰਭਾਵਨਾ**' ਨਾਂ ਦੀ ਪੁਸਤਕ ਪ੍ਰਕਾਸ਼ਤ ਕਰਵਾਈ, ਜੋ ਪੰਥ ਨੂੰ 'ਸਿੱਖ ਬੁੱਕ ਕਲੱਬ ਅਮਰੀਕਾ' ਵਾਲੀ ਪਾਵਨ ਬੀੜ ਦੇ ਖਰੜੇ ਨੂੰ ਪੰਥਕ ਪਧਰ ਦੀ ਵੀਚਾਰ-ਗੋਸ਼ਟੀ ਦਾ ਭਾਗ ਬਨਾਉਣ ਦੀ ਪ੍ਰੇਰਨਾ ਦਾ ਸ੍ਰੋਤ ਬਣਦੀ ਹੈ। ਜੋ ਇਹ ਵੀ ਸਿੱਧ ਕਰਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁਧ ਛਪਾਈ ਪੱਖੋਂ ਜ਼ਰੂਰੀ ਨਹੀਂ ਕਿ 'ਟਕਸਾਲ ਭਿੰਡਰਾਂ' ਤੇ 'ਸਿੱਖ ਮਿਸ਼ਨਰੀ ਕਾਲਜ' ਵਰਗੀ ਕਿਸੇ ਇੱਕ ਸੰਸਥਾ ਜਾਂ ਕਿਸੇ ਇੱਕ ਵਿਅਕਤੀ ਦਾ ਨਿਰਣਾ ਅੰਤਮ ਮੰਨ ਲਿਆ ਜਾਵੇ। ਜਿਹੜਾ ਵੀ ਕੋਈ ਪਾਠ ਸੁਝਾਵੇ, ਉਸ ਨੂੰ ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ ਦੀ ਖੋਜ ਤੇ ਸੰਭਾਵਨਾਵਾਂ ਦੇ ਦਾਇਰੇ ਵਿੱਚ ਜ਼ਰੂਰ ਪਰਖਿਆ ਜਾਵੇ। ਕਾਰਣ ਹੈ ਕਿ ਜਥੇਦਾਰ ਜੀ ਮੁਤਾਬਿਕ ਪੰਥ ਵਿਰੋਧੀ ਸ਼ਕਤੀਆਂ ਦੀ ਬਦੌਲਤ ਖ਼ਾਲਸਾ ਪੰਥ ਗੁਰਬਾਣੀ ਦੇ ਮੂਲ-ਸਰੋਤਾਂ ਤੋਂ ਵਾਂਝਾ ਹੋ ਚੁੱਕਾ ਹੈ। ਇਸ ਲਈ ਹੁਣ ਤਾਂ ਉਤਾਰਿਆਂ ਦੇ ਰੂਪ ਵਿੱਚ ਪਰਾਪਤ ਉਨ੍ਹਾਂ ਸਾਰੀਆਂ ਪੁਰਾਤਨ-ਹੱਥ ਲਿਖਤਾਂ ਦੇ ਸਾਰੰਸ਼ ਨੂੰ ਅਧਾਰ ਬਣਾ ਕੇ ਪਾਵਨ ਬੀੜ ਦੀ ਸੁਧਾਈ ਤੇ ਸ਼ੁਧ ਛਪਾਈ ਪੱਖੋਂ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ (ਗੁਰਬਾਣੀ ਵਿਆਕਰਣ) ਦੀ ਕਸਵੱਟੀ ਹੀ ਸਭ ਤੋਂ ਸਰਬੋਤਮ ਪ੍ਰਮਾਣ ਮੰਨਿਆ ਜਾ ਸਕਦਾ ਹੈ।

ਜਥੇਦਾਰ ਵੇਦਾਂਤੀ ਜੀ ਨੇ ਦਾਸ (ਜਾਚਕ) ਨਾਲ ਵਾਦਾ ਕੀਤਾ ਸੀ ਕਿ ਦਸੰਬਰ ੨੦੨੧ ਅਤੇ ਜਨਵਰੀ ੨੦੨੨ ਦੇ ਦੋ ਮਹੀਨੇ ਆਪਾਂ ਮਿਲ ਬੈਠਾਂਗੇ। ਕਿਹੜਾ ਪਾਠ, ਕਿਹੜੀ ਬੀੜ ਵਿਚੋਂ ਲਿਆ ਗਿਆ ਹੈ ? ਕਿਉਂ ਸੋਧਿਆ ਗਿਆ ਹੈ। ਉਹ ਸਭ ਕੁਝ ਮੈਂ ਤਹਾਨੂੰ ਵੇਰਵੇ ਸਹਿਤ ਲਿਖਾਵਾਂਗਾ। ਪਰ ਅਫ਼ਸੋਸ ਕਿ ਰੱਬੀ-ਸੱਦੇ ਮੁਤਾਬਿਕ ਉਹ ਇਸ ਮੌਕੇ ਤੋਂ ਪਹਿਲਾਂ ਹੀ ਮਈ ੨੦੨੧ ਵਿੱਚ ਅਕਾਲ ਚਲਾਣਾ ਕਰ ਗਏ। "ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ ॥" {ਗੁਰੂ ਗ੍ਰੰਥ-ਪੰ. ੧੪੨੮} ਗੁਰਵਾਕ ਦਾ ਸਦੀਵੀ ਸੱਚ ਪ੍ਰਤੱਖ ਵਾਪਰ ਗਿਆ। ਇਸ ਵਿਸ਼ੇ 'ਤੇ ਲਿਖਣ ਤੇ ਪ੍ਰਗਟਾਉਣ ਲਈ ਹੋਰ ਵੀ ਬਹੁਤ ਕੁਝ ਹੈ, ਪ੍ਰੰਤੂ ਹੋਰ ਵਿਸਥਾਰ ਦੇ ਡਰੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪ੍ਰੋਫੈਸਰ ਤੇ ਪੰਥ-ਦਰਦੀ ਵਿਰਾਸਤ ਦੇ ਮਾਲਕ ਡਾ. ਗੁਰਸ਼ਰਨਜੀਤ ਸਿੰਘ ਜੀ ਦੀ 'ਗੁਰੂ ਗ੍ਰੰਥ ਸਾਹਿਬ ਪਰੰਪਰਾ ਅਤੇ ਇਤਿਹਾਸ' ਨਾਂ ਦੀ ਪੁਸਤਕ ਵਿੱਚ ਸਮੁਚੇ ਸਿੱਖ ਜਗਤ ਨੂੰ ਕਈ ਸਾਲ ਪਹਿਲਾਂ ਜੋ ਹੇਠ ਲਿਖੀ ਸਨਿਮਰ ਅਪੀਲ ਕੀਤੀ ਸੀ, ਉਸ ਨਾਲ ਹੱਥਲੇ ਲੇਖ ਨੂੰ ਇਥੇ ਹੀ ਸੰਕੋਚਦਾ ਹਾਂ :

"ਇਸ ਤੋਂ ਪਹਿਲਾਂ ਕਿ ਬਿਗਾਨੇ ਸਾਡੇ ਧਰਮ-ਗ੍ਰੰਥ ਉੱਪਰ ਉਂਗਲ ਉਠਾਉਣ,

ਸਾਨੂੰ ਪੰਥਕ ਤੌਰ ’ਤੇ ਯਤਨ ਕਰਕੇ ਐਸੇ ਪਾਠ-ਭੇਦਾਂ ਨੂੰ ਠੀਕ ਕਰ ਲੈਣਾ ਚਹੀਦਾ ਹੈ। ਇਸ ਵਿੱਚ ਨਾ ਤਾਂ ਮਿਹਣੇ ਵਾਲੀ ਅਤੇ ਨਾ ਹੀ ਸ਼ਰਮ ਵਾਲੀ ਗੱਲ ਹੈ। ਸਭ ਧਰਮ ਗ੍ਰੰਥ ਸਮੇਂ ਦੇ ਨਾਲ ਦੂਸ਼ਿਤ ਹੁੰਦੇ ਆਏ ਹਨ। ਸੂਝਵਾਨ ਕੌਮਾਂ ਚਾਰ ਸਦੀਆਂ ਤੀਕ ਅਜਿਹੇ ਗੰਭੀਰ ਕੰਮ ਕਰਨ ਲਈ ਇੰਤਜ਼ਾਰ ਨਹੀਂ ਕਰਦੀਆਂ। ਹੱਠ ਛੱਡ ਕੇ ਆਪਣੀ ਸੋਚ ਨੂੰ ਖੁਲ੍ਹਾ ਕਰਨ ਨਾਲ ਮਸਲੇ ਹੱਲ ਹੋ ਸਕਦੇ ਹਨ। ਵਿਦਵਾਨਾਂ ਨੂੰ ਨਿੰਦਣ ਨਾਲ ਕੋਈ ਫਾਇਦਾ ਨਹੀਂ।” ਭਾਵ, ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਨਾਲ ਜੁੜੀਆਂ ਸਾਰੀਆਂ ਧਿਰਾਂ ਦੇ ਵਿਦਵਾਨਾਂ ਨੂੰ ਗੁਰੂ ਦੀ ਭੈ-ਭਵਨੀ ਵਿੱਚ ਮੇਰ-ਤੇਰ ਮਿਟਾ ਕੇ ਤੇ ਗੁਰ-ਭਾਈਆਂ ਵਾਂਗ ਸਿਰ-ਜੋੜ ਕੇ ਬੈਠਣ ਦੀ ਲੋੜ ਹੈ। ਸਿਰ ਵੱਢਣ ਦੀਆਂ ਧਮਕੀਆਂ ਸਤਿਗੁਰੂ ਨੂੰ ਪਰਵਾਣ ਨਹੀਂ ਹਨ। ਗੁਰਬਾਣੀ ਦੇ ਰੂਪ ਵਿੱਚ ਸਾਡੇ ਲਈ ਹੁਕਮਨ ਸਿਰ ਹੁਕਮ ਹੈ :

ਹੋਇ ਇਕਤ੍ਰ ਮਿਲਹੁ, ਮੇਰੇ ਭਾਈ ! ਦੁਬਿਧਾ ਦੂਰਿ ਕਰਹੁ, ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ; ਗੁਰਮੁਖਿ ਬੈਸਹੁ ਸਫਾ ਵਿਛਾਇ ॥ {ਗੁਰੂ ਗ੍ਰੰਥ ਸਾਹਿਬ, ਪੰ. ੧੧੮੫}

**ਬੇਨਤੀ ਕਰਤਾ : ਜਗਤਾਰ ਸਿੰਘ ਜਾਚਕ**

ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਅਤੇ
ਆਨਰੇਰੀ ਇੰਟਰਨੈਸ਼ਨਲ ਸਿੱਖ ਮਿਸ਼ਨਰੀ ਐਸ. ਜੀ. ਪੀ. ਸੀ, ਅੰਮ੍ਰਿਤਸਰ।
ਅੰਬੈਸਡਰ ਫਾਰ ਪੀਸ (ਸ਼ਾਂਤੀ ਦੂਤ) : ਯੂਨੀਵਰਸਲ ਪੀਸ ਫੈਡਰੇਸ਼ਨ, ਨਿਊਯਾਰਕ
(ਸਬੰਧਤ- ਯੂ.ਐਨ.ਓ)
ਡਾਇਰੈਕਟਰ : ਗੁਰੂ ਗ੍ਰੰਥ ਇੰਸਟੀਚਿਊਟ ਮੈਲਬਰਨ (ਅਸਟ੍ਰੇਲੀਆ)
ਸੰਪਰਕ :jachakji@gmail.com

ੳ੩੦ ਜੁਲਾਈ ੨੦੨੨, ਨਿਊਯਾਰਕ,

ਪ੍ਰਕਾਸ਼ਕ : ਸ੍ਰੀ ਗੁਰੂ ਗ੍ਰੰਥ ਪ੍ਰਚਾਰ ਟ੍ਰਸਟ ਲੁਧਿਆਣਾ (ਰਜਿ)
ਇਸ ਕਲਮ ਤੋਂ ਪੜ੍ਹਣਯੋਗ ਕੁਝ ਹੋਰ ਪੁਸਤਕਾਂ : ੧ੴ ਦਰਪਣ, ਸਰਬੋਤਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ
ਈ ਬੁੱਕ : ਨੀਚੁ ਨ ਦੀਸੈ ਕੋਇ।



ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਸਿੰਘ ਵਜੋਂ ਸੇਵਾ
ਨਿਭਾਉਂਦਿਆਂ ਗਿ: ਜਗਤਾਰ ਸਿੰਘ ਜਾਚਕ



ਗਿ: ਜਗਤਾਰ ਸਿੰਘ ਜਾਚਕ